ਨਹਿਰੂ ਬਾਲ ਪੁਸਤਕਮਾਲਾ

# ਭੁਚਾਲ ਅਤੇ ਭਾਂਬੜ


ਰਸਕਿਨ ਬਾਂਡ

ਅਨੁਵਾਦਕ
ਗੁਲਵੰਤ 'ਫ਼ਾਰਿਗ਼'

ਚਿੱਤਰ
ਸੁਬੀਰ ਰਾਏ







ਨੈਸ਼ਨਲ ਬੁਕ ਟਰੱਸਟ, ਇੰਡੀਆ

# 1

ਜਦ ਜਦ ਵੀ ਸੰਕਟ ਦਾ ਸਮਾਂ ਆਇਆ, ਦਾਦਾ ਜੀ ਆਪਣੇ .ਗੁਸਲਖ਼ਾਨੇ ਵਿਚ ਸਨ।

ਉਹ ਆਪਣੇ .ਗੁਸਲਖ਼ਾਨੇ ਵਿੱਚ ਸਨ, ਜਦ ਇੱਕ ਜੰਗਲੀ ਹਾਥੀ, ਧੁੱਸ ਦੇ ਕੇ ਬਗ਼ੀਚੇ ਵਿਚ ਆ ਵੜਿਆ ਸੀ ਅਤੇ ਉਹਨੇ ਦਾਦੀ ਜੀ ਦੇ ਅਮੋਲਕ ਗੁਲਾਬ ਅਤੇ ਸਵੀਟ ਪੀਜ਼ (ਮਿੱਠੇ-ਮਟਰ) ਮਿੱਧ-ਮਧੋਲ ਸੁੱਟੇ ਸਨ ਅਤੇ ਬਗੀਚੇ ਦੀ ਕੰਧ ਢਾਹ ਦਿੱਤੀ ਸੀ। ਉਹ ਉਦੋਂ ਵੀ .ਗੁਸਲਖ਼ਾਨੇ ਵਿੱਚ ਸਨ, ਜਦੋਂ ਘਰ ਦੀ ਛੱਤ, ਝੱਖੜ-ਤੂਫ਼ਾਨ ਵਿੱਚ ਉਡ ਗਈ ਸੀ। ਅਤੇ ਉਹ ਉਦੋਂ ਵੀ ਆਪਣੇ .ਗੁਸਲਖ਼ਾਨੇ ਵਿਚ ਸਨ, ਜਦੋਂ ਘਰ ਵਿਚ ਪਰਾਹੁਣੀ ਆਈ ਇੱਕ ਚਾਚੀ ਨੂੰ ਬੇਹੋਸ਼ੀ ਦਾ ਦੌਰਾ ਪੈ ਗਿਆ ਸੀ, ਕਿਉਂਕਿ ਉਸ ਦੇ ਸ਼ਿੰਗਾਰ-ਮੇਜ਼ 'ਤੇ ਇੱਕ ਸਪੋਲੀਆ ਕੁੰਡਲ ਮਾਰੀ ਬੈਠਾ ਸੀ। ਇਹਨਾਂ ਸਾਰੇ ਅਵਸਰਾਂ 'ਤੇ ਉਹਨਾਂ ਹੈਰਾਨੀ ਪ੍ਰਗਟ ਕੀਤੀ ਸੀ ਕਿ ਉਹਨਾਂ ਵੀਹ ਮਿੰਟਾਂ ਦੇ ਦੌਰਾਨ, ਜਦ ਉਹ ਆਪਣੇ ਨਹਾਉਣ-ਟੱਬ ਵਿਚ ਸਨ, ਕੁੱਝ ਵੀ ਹੋ ਸਕਦਾ ਸੀ। ਜਦ ਤਕ ਉਹ ਕੱਪੜੇ ਪਹਿਨ ਕੇ ਤਿਆਰ ਹੁੰਦੇ, ਸਭ ਕੁਝ ਮੁੱਕ-ਮੁੱਕਾ ਚੁੱਕਾ ਹੁੰਦਾ—ਜੰਗਲੀ ਹਾਥੀ ਚੰਘਾੜਦਾ ਹੋਇਆ ਆਪਣੇ ਰਾਹ ਜਾ ਚੁੱਕਾ ਸੀ, ਝੱਖੜ ਖ਼ਤਮ ਹੋ ਚੁੱਕਾ ਸੀ, ਅਤੇ ਸਪੋਲੀਏ ਨੂੰ ਰਾਕੇਸ਼ ਕਾਕੇ ਨੇ ਹਟਾ ਦਿੱਤਾ ਸੀ, ਜਿਸ ਨੇ ਕਿ ਪਹਿਲਾਂ ਉਸ ਨੂੰ ਉਥੇ ਰੱਖਿਆ ਸੀ।

ਦਾਦਾ ਜੀ ਦਾ ਇਸ਼ਨਾਨ ਹੁੰਦਾ ਸੀ, ਟੀਨ ਦੇ ਪੁਰਾਣੇ ਨਮੂਨੇ ਦੇ ਟੱਬ ਵਿਚ, ਜਿਸ ਵਿਚ ਗਰਮ ਪਾਣੀ ਦੀਆਂ ਕਈ ਬਾਲਟੀਆਂ ਪਈਆਂ ਹੁੰਦੀਆਂ, ਜਿਸ ਵਿਚ ਉਹ ਪੂਦਨੇ ਦੀਆਂ ਕੁੱਝ ਲਗਰਾਂ ਪਾ ਲੈਂਦੇ ਸਨ। ਪੂਦਨੇ ਦਾ ਇਸ਼ਨਾਨ ! ਕਿਸੇ ਨੇ ਕਦੀ ਵੀ ਅਜਿਹੀ ਗੱਲ ਨਹੀਂ ਸੀ ਸੁਣੀ, ਪਰ ਦਾਦਾ ਜੀ ਦਾ ਕਹਿਣਾ ਸੀ ਕਿ ਇਹ ਸਭ ਤੋਂ ਜ਼ਿਆਦਾ, ਤਾਜ਼ਗੀ-ਬਖ਼ਸ਼ ਸੀ।

ਦਾਦਾ ਜੀ ਆਪਣੇ .ਗੁਸਲਖ਼ਾਨੇ ਵਿਚ ਗੀਤ ਗਾਉਂਦੇ ਅਤੇ ਪਾਣੀ ਵਿਚ ਏਧਰ-ਓਧਰ ਖ਼ੂਬ ਛਰਬਲ-ਛਰਬਲ ਕਰਦੇ। ਸ਼ਾਇਦ ਇਸੇ ਲਈ ਉਹਨਾਂ ਨੂੰ ਘੱਟ-ਵਧ ਹੀ ਪਤਾ ਲੱਗਦਾ ਸੀ ਕਿ ਹੋਰ ਕਿਤੇ ਕੀ ਹੋ ਰਿਹਾ ਹੈ !

ਉਹ ਉਦੋਂ ਵੀ ਆਪਣੇ .ਗੁਸਲਖ਼ਾਨੇ ਵਿਚ ਸਨ, ਜਦੋਂ ਉਹਨਾਂ ਨੇ ਉਸ

ਵੱਡੇ ਭੁਚਾਲ ਦਾ ਪਹਿਲਾ ਝਟਕਾ ਮਹਿਸੂਸ ਕੀਤਾ, ਜਿਸ ਨੇ ਜ਼ਿਆਦਾਤਰ ਸ਼ਹਿਰ ਨੂੰ ਮਲਬੇ ਦਾ ਢੇਰ ਬਣਾ ਦੇਣਾ ਸੀ।

ਸਾਰਾ ਪਰਿਵਾਰ (ਜਾਂ ਜ਼ਿਆਦਾਤਰ) ਸ਼ਿਲਾਂਗ ਵਿਚ ਰਹਿ ਰਿਹਾ ਸੀ, ਸ਼ਿਲਾਂਗ ਜੋ ਚਿਰਾਪੂੰਜੀ ਦੀਆਂ ਪਹਾੜੀਆਂ ਵਿਚ ਇੱਕ ਛੋਟਾ ਜਿਹਾ, ਰੁਝੇਵੇਂ ਭਰਿਆ ਸ਼ਹਿਰ ਹੈ, ਜਿੱਥੇ ਬਰਮਨ ਦਾਦਾ ਵਣ-ਵਿਭਾਗ ਦੀ ਨੌਕਰੀ ਛੱਡਣ ਤੋਂ ਬਾਅਦ, ਵੱਸ ਗਏ ਸਨ। ਉਹਨਾਂ ਸ਼ਹਿਰ ਦੇ ਬਾਹਰਵਾਰ ਇੱਕ ਵੱਡਾ ਸਾਰਾ ਪੁਰਾਣਾ ਘਰ ਖ਼ਰੀਦ ਲਿਆ ਸੀ, ਘਰ ਜੋ ਏਨਾ ਵੱਡਾ ਅਤੇ ਏਨਾ ਪੁਰਾਣਾ ਸੀ ਕਿ ਉਹਨਾਂ ਦੀ ਪੈਂਸ਼ਨ ਦਾ ਬਹੁਤਾ ਹਿੱਸਾ ਉਸ ਦੀ ਲਗਾਤਾਰ ਮੁਰੰਮਤ ਕਰਾਉਣ ਵਿੱਚ ਲੱਗ ਜਾਂਦਾ ਸੀ। ਬਰਮਨ ਦਾਦੀ ਜਿਵੇਂ-ਕਿਵੇਂ ਗੁਜ਼ਾਰਾ ਚਲਾਉਂਦੀ ਸੀ। ਘਰ ਵਿਚ ਮੁਮਤਾਜ਼ ਦੇ ਛੁੱਟ ਕੋਈ ਨੌਕਰ ਨਹੀਂ ਸੀ। ਮੁਮਤਾਜ਼ ਬਾਵਰਚੀ ਸੀ, ਜੋ ਦਾਦਾ ਜੀ ਦੀ, ਵਣ-ਵਿਭਾਗ ਦੀ ਨੌਕਰੀ ਦੇ ਦਿਨਾਂ ਤੋਂ ਪਰਿਵਾਰ ਦੇ ਨਾਲ ਸੀ। ਉਸ ਦੇ ਆਪਣੇ ਚਾਰ ਛੋਟੇ ਛੋਟੇ ਬੱਚੇ ਸਨ।

ਸ੍ਰੀ ਅਤੇ ਸ੍ਰੀਮਤੀ ਬਰਮਨ ਦੇ ਪੋਤੇ-ਪੋਤੀਆਂ ਉਹਨਾਂ ਦੇ ਨਾਲ ਹੀ ਰਹਿੰਦੇ ਸਨ। ਗਿਆਰਾਂ ਸਾਲ ਦਾ ਰਾਕੇਸ਼, ਹਰ ਰੋਜ਼ ਸਵੇਰੇ ਆਪਣੀ ਸਾਈਕਲ 'ਤੇ ਸਕੂਲ ਜਾਂਦਾ ਸੀ। ਛੇ ਸਾਲ ਦਾ ਮੁਕੇਸ਼ ਜਿਸ ਨੇ ਸੱਤ ਸਾਲ ਦੀ ਉਮਰ ਦਾ ਹੋ ਜਾਣ ਤੋਂ ਪਹਿਲਾਂ, ਸਕੂਲ ਜਾਣ ਤੋਂ ਇਨਕਾਰ ਕਰ ਦਿੱਤਾ ਸੀ। ਤਿੰਨ ਸਾਲ ਦੀ ਡੌਲੀ, ਦਾਦੀ ਜੀ ਦੇ ਪਿੱਛੇ ਪਿੱਛੇ ਘਰ ਅਤੇ ਬਗ਼ੀਚੇ ਵਿਚ ਘੁੰਮਦੀ-ਫਿਰਦੀ ਰਹਿੰਦੀ, ਚੂਜ਼ਿਆਂ ਨੂੰ ਚੋਗਾ ਪਾਉਣ ਅਤੇ ਕੁੱਤੇ (ਜੋ ਦੋਗਲੀ ਨਸਲ ਦਾ ਸੀ— ਅੱਧਾ ਦਕਸ਼ੂੰਦ ਅਤੇ ਅੱਧਾ ਸਪੇਨੀਅਲ ਅਤੇ ਜਿਸ ਦਾ ਨਾਂ ਪਿਕਲ ਸੀ) ਅਤੇ ਬੱਕਰੀ ਨੂੰ ਖੁਆਉਣ-ਪਿਆਉਣ ਵਿਚ ਉਹਨਾਂ ਦੀ ਮਦਦ ਕਰਦੀ ਸੀ, ਬੱਕਰੀ ਜਿਸ ਬਾਰੇ ਦਾਦਾ ਜੀ ਦਾ ਕਹਿਣਾ ਸੀ ਕਿ ਉਹ ਇੱਕ ਦਿਨ ਜ਼ਰੂਰ ਦੁੱਧ ਦੇਵੇਗੀ ਹਾਲਾਂ ਕਿ ਹੁਣ ਤੱਕ ਉਹਨੇ ਦੁੱਧ ਨਹੀਂ ਸੀ ਦਿੱਤਾ।

ਬੱਚਿਆਂ ਦੀ ਮਾਂ ਡੌਲੀ ਦੇ ਜਨਮ ਸਮੇਂ ਗੁਜ਼ਰ ਗਈ ਸੀ, ਅਤੇ ਉਹਨਾਂ ਦੇ ਪਿਤਾ ਸ੍ਰੀ ਬਰਮਨ ਕੁੱਝ ਸੌ ਮੀਲ ਦੀ ਦੂਰੀ 'ਤੇ, ਚਾਹ ਦੇ ਇਕ ਬਾਗ਼ ਵਿਚ ਕੰਮ ਕਰਦੇ ਸਨ। ਉਥੇ ਕੋਈ ਸਕੂਲ ਨਹੀਂ ਸੀ। ਇਸ ਲਈ ਬੱਚੇ ਸ੍ਰੀ ਬਰਮਨ ਦੇ ਮਾਤਾ-ਪਿਤਾ ਦੇ ਨਾਲ ਹੀ ਰਹਿਣ ਲੱਗ ਪਏ ਸਨ, ਜੋ ਕਿਸੇ ਵੀ ਕੀਮਤ ਤੇ ਉਹਨਾਂ ਨੂੰ ਆਪਣੇ ਨਾਲੋਂ ਵੱਖ ਕਰਨ ਲਈ ਤਿਆਰ ਨਹੀਂ ਸਨ।

ਭਾਰਤ ਦੇ ਇਸ ਭਾਗ ਵਿਚ ਹਰ ਸਾਲ ਭੁਚਾਲ ਦੇ ਝਟਕੇ ਆਉਂਦੇ ਸਨ, ਪਰ ਪਿਛਲੇ ਤੀਹ ਸਾਲ ਤੋਂ, ਵਾਸਤਵ ਵਿੱਚ ਕੋਈ ਵੱਡਾ ਭੁਚਾਲ ਨਹੀਂ ਸੀ ਆਇਆ।

"ਜਦੋਂ ਭੁਚਾਲ ਆਉਂਦਾ ਹੈ, ਤਾਂ ਤੁਸੀਂ ਕੀ ਕਰਦੇ ਹੋ ?" ਰਾਕੇਸ਼ ਨੇ

ਪੁੱਛਿਆ, ਜਿਸ ਨੇ ਪਿਛਲੇ ਭੁਚਾਲ ਬਾਰੇ ਕਾਫ਼ੀ ਕੁੱਝ ਸੁਣ ਰੱਖਿਆ ਸੀ।

"ਬਹੁਤ ਕੁੱਝ ਕਰਨ ਦਾ ਤਾਂ ਸਮਾਂ ਹੀ ਨਹੀਂ ਹੁੰਦਾ," ਦਾਦਾ ਨੇ ਆਖਿਆ।

"ਹਰ ਕੋਈ ਘਰ ਤੋਂ ਬਾਹਰ ਨਿਕਲ ਆਉਂਦਾ ਹੈ।"

"ਮੈਂ ਤਾਂ ਭੁਚਾਲ ਦੇ ਖ਼ਤਮ ਹੋਣ ਤੱਕ ਆਪਣੇ ਬਿਸਤਰ ਵਿਚ ਹੀ ਵੜਿਆ ਰਹਾਂਗਾ। ਰਾਕੇਸ਼ ਨੇ ਆਖਿਆ।

'ਮੈਂ ਆਪਣੇ ਮੰਜੇ ਹੇਠਾਂ ਛੁਪ ਜਾਵਾਂਗਾ। ਭੁਚਾਲ ਮੈਨੂੰ ਉਥੇ ਲੱਭ ਹੀ ਨਹੀਂ ਸਕੇਗਾ।" ਮੁਕੇਸ਼ ਨੇ ਆਖਿਆ।

"ਦਰਵਾਜ਼ੇ ਵਿਚ ਖੜੇ ਹੋਣਾ ਸਭ ਤੋਂ ਚੰਗਾ ਰਹਿੰਦਾ ਹੈ।" ਦਾਦੀ ਮਾਂ ਨੇ ਆਖਿਆ।

"ਜੇ ਤੁਸੀਂ ਭੁਚਾਲ ਦੀਆਂ ਤਸਵੀਰਾਂ ਤੱਕੋ ਤਾਂ ਤੁਸੀਂ ਦੇਖੋਗੇ ਕਿ ਦਰਵਾਜ਼ਿਆਂ ਦੀਆਂ ਚੁਗਾਠਾਂ ਹਮੇਸ਼ਾ ਖੜੀਆਂ ਰਹਿੰਦੀਆਂ ਹਨ।"

ਭਾਵੇਂ ਸ਼ਿਲਾਂਗ ਅਜਿਹੇ ਖੇਤਰ ਵਿਚ ਹੈ ਜਿੱਥੇ ਕਦੀ ਕਦੀ ਭੁਚਾਲ ਆਉਂਦੇ ਰਹਿੰਦੇ ਹਨ, ਫਿਰ ਵੀ ਪਰਿਵਾਰ ਨੂੰ ਉਥੇ ਰਹਿਣਾ ਪਸੰਦ ਸੀ। ਉਥੇ ਇੱਕ ਝੀਲ ਸੀ, ਅਤੇ ਇੱਕ ਰੌਣਕ ਵਾਲਾ ਬਾਜ਼ਾਰ, ਅਤੇ ਦਾਦੀ ਮਾਂ ਦਾ ਬਗ਼ੀਚਾ ਸੀ, ਜਿਸ ਵਿਚ ਤਿੱਤਲੀਆਂ ਸਨ, ਪੰਛੀ ਸਨ, ਸੁੰਦਰ ਫੁੱਲ-ਬੂਟੇ ਸਨ., ਫਲਾਂ ਦੇ ਦਰਖ਼ਤ ਸਨ ਅਤੇ ਅਜਿਹੇ ਰੁੱਖ-ਬੂਟੇ ਸਨ, ਜਿਹਨਾਂ 'ਤੇ ਚੜ੍ਹਨਾ ਬੜੇ ਮਜ਼ੇ ਦੀ ਗੱਲ ਸੀ। ਰਾਕੇਸ਼ ਨੂੰ ਆਪਣੀ ਸਾਈਕਲ 'ਤੇ ਸ਼ਹਿਰ ਵਿਚ ਏਧਰ-ਓਧਰ ਘੁੰਮਣਾ ਚੰਗਾ ਲੱਗਦਾ ਸੀ। ਮੁਕੇਸ਼ ਨੂੰ ਜਦ ਉਹ ਮੁਮਤਾਜ਼ ਦੇ ਦੋ ਮੁੰਡਿਆਂ ਨਾਲ ਧੂੜ-ਮਿੱਟੀ ਵਿੱਚ ਕੁਸ਼ਤੀ ਨਹੀਂ ਸੀ ਕਰ ਰਿਹਾ ਹੁੰਦਾ, ਬਾਜ਼ਾਰ ਵਿਚ ਮਿਠਾਈ ਦੀਆਂ ਦੁਕਾਨਾਂ ਦੇਖਣ 'ਚ ਬਹੁਤ ਆਨੰਦ ਆਉਂਦਾ ਸੀ। ਡੌਲੀ ਪੌੜੀਆਂ ਦੇ ਹੇਠਾਂ ਆਪਣੀ ਗੁੱਡੀ ਦਾ ਘਰ ਬਣਾਉਣ ਵਿੱਚ ਰੁੱਝੀ ਰਹਿੰਦੀ ਸੀ।

ਸ਼ਿਲਾਂਗ ਵਿਚ ਜ਼ਿੰਦਗੀ ਹੌਲੀ ਤੋਰ ਤੁਰ ਰਹੀ ਸੀ। ਬਗ਼ੀਚੇ ਵਿਚ ਹਾਥੀ ਦੇ ਆ ਵੜਨ ਤੋਂ ਛੁੱਟ, ਹਾਲ ਹੀ ਵਿਚ ਪਰਿਵਾਰ ਨਾਲ ਕੁਝ ਬਹੁਤ ਉਤੇਜਕ ਨਹੀਂ ਸੀ ਵਾਪਰਿਆ। ਰਾਕੇਸ਼ ਦਾ ਆਪਣੇ ਸਕੂਲ ਦੀਆਂ ਖੇਡਾਂ ਵਿਚ ਉੱਚੀ ਛਾਲ ਵਿਚ ਜਿੱਤਣਾ, ਵਰ੍ਹੇ ਦੀ ਖ਼ਾਸ ਗੱਲ ਸੀ, ਜਿਸ ਲਈ ਉਸ ਨੂੰ ਇਨਾਮ ਵਿਚ ਇੱਕ ਛੋਟਾ ਜਿਹਾ ਕੱਪ ਮਿਲਿਆ ਸੀ—ਏਨਾ ਛੋਟਾ ਕਿ ਉਹ ਉਹਨੇ ਡੌਲੀ ਨੂੰ ਦੇ ਦਿੱਤਾ ਸੀ ਆਪਣੀ ਗੁੱਡੀ ਦੇ ਘਰ ਦੇ ਸਾਜ਼-ਸਾਮਾਨ ਵਿਚ ਵਾਧਾ ਕਰਨ ਵਾਸਤੇ।

ਫਿਰ ਇੱਕ ਦਿਨ ਸਵੇਰੇ, ਜਦ ਦਾਦਾ ਜੀ ਇਸ਼ਨਾਨ ਕਰ ਰਹੇ ਸਨ, ਸ਼ਹਿਰ ਅਚਨਚੇਤ ਹੀ ਬਹੁਤ ਹੈਰਾਨ-ਭੌਂਚੱਕਾ ਅਤੇ ਚੁੱਪ-ਚੁਪੀਤਾ ਜਿਹਾ ਹੋ ਗਿਆ !

# 2

ਦਾਦਾ ਜੀ ਨੇ ਕਿਸੇ ਗੱਲ ਦਾ ਗਹੁ ਹੀ ਨਾ ਕੀਤਾ, ਕਿਉਂਕਿ ਉਹ ਪਾਣੀ ਛਪ-ਛਪਾ ਰਹੇ ਸਨ ਅਤੇ ਗਾ ਰਹੇ ਸਨ, ਪਰ ਦਾਦੀ ਮਾਂ ਜੋ ਬਗ਼ੀਚੇ ਵਿਚ, ਆਪਣੀਆਂ ਗੁਲਾਬ ਦੀਆਂ ਝਾੜੀਆਂ ਦੀ ਕਾਂਟ-ਛਾਂਟ ਕਰ ਰਹੀ ਸੀ, ਇਕਦਮ ਰੁਕ ਗਈ ਅਤੇ ਉਹਨੇ ਉੱਪਰ ਵਲ ਤੱਕਿਆ। ਪੰਛੀ ਅਚਨਚੇਤ ਚੁੱਪ ਕਿਉਂ ਹੋ ਗਏ ਸਨ ? ਸਿਰਫ਼ ਰੁੱਖਾਂ ਵਿਚਲੇ ਪੰਛੀ ਹੀ ਨਹੀਂ, ਸਗੋਂ ਮੁਰਗ਼ੀਖ਼ਾਨੇ ਵਿਚਲੇ ਪੰਛੀ ਵੀ। ਅਤੇ ਬੱਕਰੀ ਪੌਦਿਆਂ ਨੂੰ ਮੂੰਹ ਮਾਰਦੀ-ਮਾਰਦੀ ਰੁਕ ਗਈ ਸੀ। ਅਤੇ ਕੁੱਤਾ ਜੋ ਕੰਧ ਉਤੇ ਏਧਰ-ਓਧਰ ਟੱਪਦੀ ਕਾਟੋ 'ਤੇ ਭੌਂਕ ਰਿਹਾ ਸੀ, ਚੁੱਪਚਾਪ ਬੈਠ ਗਿਆ, ਕੰਨ ਪਿੱਛੇ ਨੂੰ ਲਟਕਾ ਕੇ ਅਤੇ ਸਿਰ ਪੰਜਿਆਂ ਵਿਚਾਲੇ ਦੇ ਕੇ।

"ਕੀ ਇਹ ਅਜੀਬ ਗੱਲ ਨਹੀਂ," ਦਾਦੀ ਮਾਂ ਨੇ ਉੱਚੀ ਆਵਾਜ਼ ਵਿਚ ਆਖਿਆ। "ਮੈਂ ਹੈਰਾਨ ਹਾਂ ਕਿ ਕੀ ..." ਅਤੇ ਫਿਰ ਇਸ ਦੇ ਬਿਲਕੁਲ ਉਲਟ ਹੋਇਆ। ਮੁਰਗੀਆਂ ਕੁੜ-ਕੁੜ ਕਰਨ ਲੱਗ ਪਈਆਂ, ਕੁੱਤੇ ਭੌਂਕਣ ਲੱਗ ਪਏ, ਪੰਛੀ ਚੀਕ-ਚਿਹਾੜਾ ਪਾਉਣ ਲੱਗ ਪਏ ਅਤੇ ਆਪਣੇ ਖੰਭ ਫੜਫੜਾਉਣ ਲੱਗ ਪਏ। ਆਂਢ-ਗੁਆਂਢ ਦੇ ਸਾਰੇ ਕਾਂ ਉਡ ਗਏ, ਅਸਮਾਨ ਵਿਚ ਪਾਗਲਾਂ ਹਾਰ ਚੱਕਰ ਕੱਢਣ ਲੱਗ ਪਏ, ਉੱਚੀ-ਉੱਚੀ 'ਕਾਂ-ਕਾਂ' ਕਰਦੇ ਹੋਏ। ਚੂਜ਼ੇ ਆਪਣੇ ਖੰਭ ਫੜਕਾਉਂਦੇ ਏਧਰ-ਓਧਰ ਗੇੜੇ ਕੱਢਣ ਲੱਗ ਪਏ, ਜਿਵੇਂ ਕੋਈ ਉਹਨਾਂ ਦੇ ਪਿੱਛੇ ਪਿਆ ਹੋਇਆ ਹੋਵੇ ! ਕੰਧ 'ਤੇ ਬੈਠੀਆਂ ਦੋ ਬਿੱਲੀਆਂ ਅਚਨਚੇਤ ਉੱਪਰ ਨੂੰ ਉੱਛਲੀਆਂ ਅਤੇ ਵਿਰੋਧੀ ਦਿਸ਼ਾਵਾਂ 'ਚ ਲੋਪ ਹੋ ਗਈਆਂ।

ਦਾਦੀ ਮਾਂ ਨੇ ਕਿਤੇ ਪੜ੍ਹਿਆ ਹੋਇਆ ਸੀ ਕਿ ਪਸ਼ੂਆਂ ਨੂੰ ਭੂਚਾਲ ਦੇ ਆਉਣ ਦੀ ਸੋਝੀ ਮਨੁੱਖਾਂ ਨਾਲੋਂ ਕਿਤੇ ਛੇਤੀ ਹੋ ਜਾਂਦੀ ਹੈ ! ਅਤੇ ਸੱਚ ਹੀ, ਜਾਨਵਰਾਂ ਵਲੋਂ ਪਾਏ ਰੌਲੇ ਵਲ ਉਸ ਦਾ ਧਿਆਨ ਜਾਣ ਦੇ ਅੱਧੇ ਮਿੰਟ ਦੇ ਅੰਦਰ-ਅੰਦਰ ਹੀ, ਉਹਨੇ ਖੜ-ਖੜ, ਗੜ-ਗੜ ਦੀ ਆਵਾਜ਼ ਸੁਣੀ, ਜਿਵੇਂ ਕੋਈ ਤੇਜ਼-ਰਫ਼ਤਾਰ ਗੱਡੀ ਆ ਰਹੀ ਹੋਵੇ।

ਮਿੰਟ ਕੁ ਲਈ ਰੌਲਾ ਵਧਦਾ ਗਿਆ ਅਤੇ ਫਿਰ ਧਰਤੀ 'ਚ ਪਹਿਲੀ ਕਪਕਪਾਹਟ ਪੈਦਾ ਹੋਈ। ਇਸ ਸਮੇਂ ਤੱਕ ਇਉਂ ਜਾਪਿਆ ਜਿਵੇਂ ਸਾਰੇ ਜਾਨਵਰ

ਪਾਗਲ ਜਿਹੇ ਹੋ ਗਏ ਹੋਣ। ਉਹ ਬਹੁਤ ਭਿਆਨਕ ਆਵਾਜ਼ਾਂ 'ਚ ਸ਼ੋਰ ਕਰ ਰਹੇ ਸਨ। ਰੁੱਖਾਂ ਦੀਆਂ ਸਿਖਰਾਂ ਜ਼ੋਰ-ਜ਼ੋਰ ਨਾਲ ਅੱਗੇ-ਪਿੱਛੇ ਝੂਲਣ ਲੱਗੀਆਂ। ਬੂਹੇ ਠਾਹ-ਠਾਹ ਵੱਜਣ ਲੱਗੇ, ਬਾਰੀਆਂ ਹਿੱਲਣ ਲੱਗੀਆਂ। ਮਗਰੋਂ ਦਾਦੀ ਮਾਂ ਨੇ ਦੱਸਿਆ ਕਿ ਅਸਲ ਵਿਚ ਘਰ, ਉਹਨਾਂ ਦੀਆਂ ਅੱਖਾਂ ਸਾਹਮਣੇ ਏਧਰ-ਉਧਰ ਝੂਟੇ ਖਾਣ ਲੱਗਾ ਸੀ। ਉਹਨਾਂ ਨੂੰ ਸਿੱਧੇ ਖੜੇ ਰਹਿਣ 'ਚ ਔਖ ਹੋ ਰਹੀ ਸੀ, ਭਾਵੇਂ ਮਗਰੋਂ ਉਹਨਾਂ ਇਹ ਗੱਲ ਮੰਨੀ ਕਿ ਇਹ ਸ਼ਾਇਦ ਧਰਤੀ ਦੇ ਹਿੱਲਣ ਨਾਲੋਂ, ਉਹਨਾਂ ਦੇ ਗੋਡਿਆਂ ਦੇ ਕੰਬਣ ਕਾਰਨ ਵਧੇਰੇ ਹੋਇਆ ਹੋਵੇ ! ਪਹਿਲਾ ਝਟਕਾ ਰਿਹਾ ਤਾਂ ਅੱਧਾ ਕੁ ਮਿੰਟ ਹੀ ਪਰ ਇਹ ਜਾਪਿਆ ਕਿਤੇ ਜ਼ਿਆਦਾ ਲੰਮਾ ! ਦਾਦੀ ਮਾਂ ਸਮਝ ਗਈ ਕਿ ਦਾਦਾ ਜੀ ਆਪਣੇ ਗ਼ੁਸਲਖ਼ਾਨੇ ਵਿਚ ਸਨ। ਰਾਕੇਸ਼ ਆਪਣੇ ਸਕੂਲ ਦੇ ਰਾਹ ਵਿਚ ਸੀ। ਮੁਕੇਸ਼ ਮੁਮਤਾਜ਼ ਦੇ ਪੁੱਤਰ ਨਾਲ ਬੰਟੇ ਖੇਡ ਰਿਹਾ ਸੀ ਅਤੇ ਡੌਲੀ ਸੀੜ੍ਹੀਆਂ ਹੇਠ ਸੀ, ਆਪਣੀਆਂ ਗੁੱਡੀਆਂ ਦੇ ਘਰ ਵਿਚ ਰੁੱਝੀ ਹੋਈ। ਮੁਮਤਾਜ਼ ਰਸੋਈ ਵਿਚ ਸਬਜ਼ੀਆਂ ਧੋ ਰਿਹਾ ਹੋਵੇਗਾ ! ਦਾਦੀ ਮਾਂ ਡੌਲੀ ਨੂੰ ਲੈਣ ਅੰਦਰ ਵਲ ਦੌੜੀ।

ਜਿਉਂ ਹੀ ਉਹ ਅੰਦਰ ਗਈ, ਗੜ-ਗੜ ਹੋਰ ਉੱਚੀ, ਹੋਰ ਉਚੇਰੀ ਹੋ ਗਈ। ਦਾਦਾ ਜੀ ਨੇ ਗੜ-ਗੜ ਨਹੀਂ ਸੀ ਸੁਣੀ, ਕਿਉਂਕਿ ਉਹ ਅਜੇ ਵੀ ਗਾ ਰਹੇ ਸਨ; ਪਰ ਦਾਦੀ ਮਾਂ ਨੇ ਇਹ ਗੜ-ਗੜ ਸੁਣੀ ਸੀ ਅਤੇ ਡੌਲੀ ਨੇ ਵੀ। ਡੌਲੀ ਨੇ ਇਹ ਵੀ ਤੱਕਿਆ ਕਿ ਉਸ ਦੀ ਗੁੱਡੀ ਦਾ ਘਰ ਡਗਮਗਾਉਣ-ਲੜਖੜਾਉਣ ਲੱਗ ਪਿਆ ਸੀ। ਗੜਗੜ ਦੇ ਨਾਲ-ਨਾਲ, ਮੁਮਤਾਜ਼ ਨੇ ਚੀਨੀ ਦੇ ਭਾਂਡਿਆਂ ਦੀ ਖੜ-ਖੜ ਵੀ ਸੁਣੀ। ਪਾਸੇ ਦੀ ਪੜਛੱਤੀ ਤੋਂ ਇੱਕ ਚਾਹਦਾਨੀ ਤਿਲਕੀ ਅਤੇ ਫ਼ਰਸ਼ 'ਤੇ ਡਿਗ ਕੇ ਚੂਰ-ਚੂਰ ਹੋ ਗਈ। ਬੈਠਕ ਵਿਚ ਇੱਕ ਪਰਾਚੀਨ ਸਮੇਂ ਦਾ (ਦਾਦਾ ਜੀ ਦੇ ਕਹਿਣ ਮੁਤਾਬਿਕ ਤਿੰਨ ਸੌ ਸਾਲ ਪੁਰਾਣਾ) ਫੁਲਦਾਨ, ਅੰਗੀਠੀ ਤੋਂ ਉੱਲਰਿਆ ਅਤੇ ਹੇਠਾਂ ਧਰਤੀ 'ਤੇ ਡਿੱਗ ਕੇ ਚਿਣੀ-ਚਿਣੀ ਹੋ ਗਿਆ।

ਜਦੋਂ ਡੌਲੀ ਨੇ ਪਹਿਲਾ ਝਟਕਾ ਮਹਿਸੂਸ ਕੀਤਾ, ਉਹ ਸਹਿਜ-ਸੁਭਾਅ ਹੀ ਖਿਸਕ ਕੇ, ਆਪਣੀ ਲਡਿੱਕੀ ਗੁੱਡੀ ਨੂੰ ਆਪਣੇ ਨਾਲ ਧਰੀਕਦੀ, ਸੀੜ੍ਹੀਆਂ ਦੀ ਗੁਮਟੀ ਹੇਠ ਆ ਗਈ। ਗੁੱਡੀ ਦੇ ਸਾਰੇ ਵਾਲ ਚਿਰ ਹੋਇਆ ਉਖੜ ਚੁੱਕੇ ਸਨ ਅਤੇ ਇਸੇ ਤਰ੍ਹਾਂ ਇਕ ਅੱਖ ਵੀ ਨਿਕਲ ਚੁੱਕੀ ਸੀ ਪਰ ਡੌਲੀ ਪਾਸ ਇਹ ਗੁੱਡੀ ਕਾਫ਼ੀ ਲੰਮੇ ਅਰਸੇ ਤੋਂ ਸੀ ਅਤੇ ਉਹ ਮਹਿਸੂਸ ਕਰਦੀ ਸੀ ਕਿ ਉਸ ਨੂੰ ਖ਼ਾਸ ਦੇਖ-ਰੇਖ ਅਤੇ ਧਿਆਨ ਦੀ ਲੋੜ ਹੈ। ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਘਰ ਹਿੱਲ-ਡੋਲ ਕਿਉਂ ਰਿਹਾ ਸੀ, ਪਰ ਉਹ ਡਰੀ ਨਾ। ਉਹਨੇ ਸੋਚਿਆ ਸ਼ਾਇਦ ਘਰ ਕਈ ਵਾਰ ਐਵੇਂ ਹੀ

ਹਿੱਲਣ ਲੱਗ ਪੈਂਦੇ ਹਨ।

ਦਾਦੀ ਮਾਂ ਨੇ ਉਸ ਨੂੰ ਪੌੜੀਆਂ ਹੇਠਾਂ ਨਹੀਂ ਸੀ ਦੇਖਿਆ ਅਤੇ ਉਹ "ਡੌਲੀ ਡੌਲੀ, ਤੂੰ ਕਿੱਥੇ ਹੈਂ ?" ਆਖਦੀ ਹੋਈ ਕਾਹਲੀ-ਕਾਹਲੀ ਡਰਾਇੰਗ-ਰੂਮ ਵਿਚ ਜਾ ਵੜੀ। ਕੰਧ 'ਤੇ ਲੱਗਾ ਕਲਾਕ ਜਿਵੇਂ ਝੱਲਾ ਹੋ ਗਿਆ ਸੀ। ਉਹ ਲਗਾਤਾਰ ਹੀ ਘੰਟੇ ਵਜਾਉਣ ਲੱਗ ਪਿਆ ਸੀ।

ਰਸੋਈ ਵਿਚ ਮੁਮਤਾਜ਼ ਪਲੇਟਾਂ, ਗਲਾਸਾਂ ਅਤੇ ਰਕਾਬੀਆਂ ਨੂੰ ਫੜਨ ਦੀ ਕੋਸ਼ਿਸ਼ ਕਰ ਰਿਹਾ ਸੀ, ਜੋ ਪੜਛੱਤੀਆਂ ਤੋਂ ਪਾਗਲਾਂਹਾਰ ਡਿਗ-ਡਿਗ ਪੈ ਰਹੀਆਂ ਸਨ। ਮੁਕੇਸ਼ ਦੇ ਸਾਰੇ ਬੰਟੇ ਗੁਆਚ ਗਏ ਸਨ ਅਤੇ ਉਹ ਵੀ ਆਪਣੇ ਮਿੱਤਰਾਂ ਨਾਲ ਖੇਡਦਿਆਂ ਨਹੀਂ । ਉਹ ਰਿੜ੍ਹਦੇ-ਰਿੜ੍ਹਦੇ ਗੇਟ ਤੋਂ ਬਾਹਰ ਅਤੇ ਫਿਰ ਸੜਕ ਵਿਚ ਚਲੇ ਗਏ ਸਨ ਅਤੇ ਅਖ਼ੀਰ ਧਰਤੀ ਵਿਚ ਲੋਪ ਹੋ ਗਏ ਸਨ, ਜਿੱਥੇ ਕਈ ਸਾਰੇ ਪਾੜ ਪੈ ਗਏ ਸਨ।

ਦਾਦਾ ਜੀ ਨੇ ਜਦੋਂ ਦੇਖਿਆ ਕਿ ਉਹ ਉੱਚੀ ਸੁਰ ਕਾਇਮ ਨਹੀਂ ਰੱਖ ਪਾ ਰਹੇ, ਤਾਂ ਉਹਨਾਂ ਗਾਉਣਾ ਬੰਦ ਕਰ ਦਿੱਤਾ। ਉਹਨਾਂ ਦੇਖਿਆ ਕਿ ਉਹਨਾਂ ਦਾ, ਨਹਾਉਣ ਵਾਲਾ ਟੱਬ ਲਗਭਗ ਖ਼ਾਲੀ ਸੀ। ਨਿਸ਼ਚੇ ਹੀ ਉਹਨਾਂ ਏਨਾ ਪਾਣੀ ਨਹੀਂ ਸੀ ਛਪਛਪਾਇਆ। ਉਹਨਾਂ ਮਘ ਵਲ ਹੱਥ ਵਧਾਇਆ, ਪਰ ਮਘ ਕਿਤੇ ਨਹੀਂ ਸੀ। ਉਹ ਟੱਬ ਵਿਚੋਂ ਬਾਹਰ ਨਿਕਲਣ ਲੱਗੇ, ਪਰ ਟੱਬ ਆਪ ਹੀ ਉੱਪਰ ਵਲ ਉੱਠ ਗਿਆ ਅਤੇ ਉਹਨਾਂ ਨੂੰ ਗ਼ੁਸਲਖ਼ਾਨੇ ਦੇ ਪਾਣੀ ਨਾਲ ਨੱਕੋ-ਨੱਕ ਭਰੇ ਫ਼ਰਸ਼ 'ਤੇ ਬਾਹਰ ਸੁੱਟ ਦਿੱਤਾ।

"ਭੂਤ, ਭੂਤ !" ਦਾਦਾ ਜੀ ਚਿੱਲਾਏ। "ਇਥੇ ਜ਼ਰੂਰ ਕੋਈ ਖ਼ਚਰਾ ਭੂਤ ਹੈ, ਜੋ ਟੱਬ ਨਾਲ ਅਜਿਹੀ ਕਾਰਸਤਾਨੀ ਕਰ ਰਿਹਾ ਹੈ !"

ਉਹਨਾਂ ਝੁੱਟ ਮਾਰ ਕੇ ਆਪਣਾ ਤੌਲੀਆ ਫੜਿਆ ਅਤੇ ਆਪਣੇ ਲੱਕ ਦੁਆਲੇ ਲਪੇਟਿਆ। ਫਿਰ ਉਹਨਾਂ ਗ਼ੁਸਲਖ਼ਾਨੇ ਦਾ ਦਰਵਾਜ਼ਾ ਠਾਹ ਕਰਕੇ ਖੋਲ੍ਹਿਆ ਅਤੇ ਛੇਤੀ ਛੇਤੀ ਬਾਹਰ ਭੱਜੇ।

ਤਦ ਤਕ ਭੁਚਾਲ ਦਾ ਪਹਿਲਾ ਝਟਕਾ ਖ਼ਤਮ ਹੋ ਚੁੱਕਾ ਸੀ।

ਰਾਕੇਸ਼ ਸਕੂਲ ਦੇ ਰਾਹ 'ਚ ਅੱਧ ਵਿਚਕਾਰ ਹੀ ਸੀ, ਜਦ ਉਹਨੇ ਦੇਖਿਆ ਕਿ ਉਸ ਦੀ ਸਾਈਕਲ ਸੜਕ 'ਚ ਏਧਰ-ਓਧਰ ਝੋਲੇ ਖਾ ਰਹੀ ਸੀ, ਉਸ ਦੇ ਕਾਬੂ ਤੋਂ ਬਾਹਰ ਹੋ ਰਹੀ ਸੀ। ਉਸ ਦੀ ਇੱਕ ਬੈਲ-ਗੱਡੀ ਨਾਲ ਟੱਕਰ ਹੁੰਦਿਆਂ-ਹੁੰਦਿਆਂ ਬਚੀ।

ਉਹ ਸਾਈਕਲ ਤੋਂ ਥੱਲੇ ਉੱਤਰ ਆਇਆ ਇਹ ਦੇਖਣ ਲਈ ਕਿ ਕਿਧਰੇ ਸਾਈਕਲ ਦੀ ਚੇਨ ਤਾਂ ਨਹੀਂ ਅਟਕ ਗਈ। ਉਹਨੇ ਤੱਕਿਆ ਕਿ ਸੜਕ ਵੀ, ਸਾਈਕਲ ਵਾਂਗ ਹੀ ਅਸਥਿਰ ਸੀ, ਡਾਂਵਾਡੋਲ ! ਪਰ ਇਹ ਇਹਸਾਸ ਕੁਝ ਕੁ ਸਕਿੰਟ ਹੀ ਰਿਹਾ। ਫਿਰ ਸਭ ਕੁਝ ਸਥਿਰ ਹੋ ਗਿਆ। ਪਰ ਅਜੀਬ

ਗੱਲ ਸੀ ਕਿ ਬਲਦ ਅੱਗੇ ਵਧਣ ਤੋਂ ਇਨਕਾਰੀ ਸਨ।

"ਕੀ ਤੂੰ ਇਹ ਮਹਿਸੂਸ ਕੀਤਾ ?" ਗੱਡੀਵਾਨ ਨੇ ਪੁੱਛਿਆ।

"ਹਾਂ, ਹਰ ਚੀਜ਼ ਹਿੱਲ ਰਹੀ ਸੀ," ਰਾਕੇਸ਼ ਨੇ ਆਖਿਆ। "ਕੀ ਇਹ ਭੁਚਾਲ ਸੀ ?"

"ਹਾਂ, ਹਲਕਾ-ਜਿਹਾ", ਗੱਡੀਵਾਨ ਨੇ ਆਖਿਆ। "ਜਾਂ ਫਿਰ ਇੱਕ ਵੱਡੇ ਭੁਚਾਲ ਦੀ ਸ਼ੁਰੂਆਤ !"

ਰਾਕੇਸ਼ ਸਾਈਕਲ 'ਤੇ ਸਵਾਰ ਹੋ, ਸਕੂਲ ਪਹੁੰਚਿਆ। ਜਮਾਤਾਂ ਲੱਗਣ ਦੀ ਘੰਟੀ ਅਜੇ ਨਹੀਂ ਸੀ ਵੱਜੀ, ਅਤੇ ਮੈਦਾਨ ਵਿਚ ਉਤਸੁਕਤਾ-ਭਰੀ ਹਲਚਲ ਸੀ। ਇਕੱਠੇ ਹੋਏ ਕੁੜੀਆਂ-ਮੁੰਡੇ ਛੋਟੀਆਂ ਛੋਟੀਆਂ ਟੋਲੀਆਂ ਵਿਚ ਖੜੇ ਸਨ ਅਤੇ ਭੁਚਾਲ ਦੇ ਝਟਕੇ ਬਾਰੇ ਗੱਲਾਂ ਕਰ ਰਹੇ ਸਨ, ਜੋ ਉਹਨਾਂ ਹੁਣੇ-ਹੁਣੇ ਮਹਿਸੂਸਿਆ ਸੀ। ਹੈੱਡਮਾਸਟਰ ਸਾਹਿਬ ਨੇ ਫ਼ੈਸਲਾ ਕੀਤਾ ਸੀ ਕਿ ਜੇ ਇੱਕ ਹੋਰ ਝਟਕਾ ਆਇਆ, ਤਾਂ ਬੱਚੇ ਸਕੂਲ ਦੀ ਪੁਰਾਣੀ ਇਮਾਰਤ ਨਾਲੋਂ ਖੁੱਲ੍ਹੇ ਮੈਦਾਨ ਵਿਚ ਵਧੇਰੇ ਸੁਰੱਖਿਅਤ ਹੋਣਗੇ, ਇਸ ਲਈ ਉਹਨਾਂ ਪ੍ਰਾਰਥਨਾ ਸਭਾ ਦੀ ਘੰਟੀ ਵਜਵਾਉਣ ਵਿਚ ਦੇਰ ਕਰਾ ਦਿੱਤੀ ਸੀ। ਕੁਦਰਤੀ ਹੀ ਬੱਚੇ ਇਸ ਦੇਰ 'ਤੇ ਖ਼ੁਸ਼ ਸਨ। ਪਰ ਜਦ ਪੰਦਰਾਂ ਮਿੰਟਾਂ ਬਾਅਦ ਹੋਰ ਕੁਝ ਨਾ ਵਾਪਰਿਆ ਤਾਂ ਹੈੱਡਮਾਸਟਰ ਸਾਹਿਬ ਨੇ ਪੜ੍ਹਾਈ ਸ਼ੁਰੂ ਕਰਾਉਣ ਦਾ ਫ਼ੈਸਲਾ ਕੀਤਾ। ਸਕੂਲ 'ਚ ਇਸ 'ਤੇ ਰੋਹ-ਰੋਸ ਦੀਆਂ ਉੱਚੀਆਂ-ਉੱਚੀਆਂ ਆਵਾਜ਼ਾਂ ਉੱਠੀਆਂ ਅਤੇ ਉਸ ਤੋਂ ਮਗਰੋਂ ਛੁੱਟੀ ਦੀ ਮੰਗ ਹੋਣ ਲੱਗ ਪਈ। ਰਾਕੇਸ਼ ਆਪਣੀ ਜਮਾਤ ਦਾ ਬੁਲਾਰਾ ਬਣਿਆ।

"ਜਨਾਬ, ਪਿਛਲੇ ਸਾਲ ਜਦੋਂ ਛੱਤ ਉਡ ਗਈ ਸੀ, ਤਾਂ ਤੁਸੀਂ ਸਾਨੂੰ ਛੁੱਟੀ ਦੇ ਦਿੱਤੀ ਸੀ।"

"ਪਰ ਛੱਤ ਤਾਂ ਉਡੀ ਨਹੀਂ !" ਹੈੱਡਮਾਸਟਰ ਸਾਹਿਬ ਨੇ ਆਖਿਆ।

"ਜੇ ਕੰਧਾਂ ਡਿਗ ਪਈਆਂ, ਤਾਂ ਕੀ ਹੋਵੇਗਾ ?"

"ਜਦੋਂ ਕੰਧਾਂ ਡਿਗਣਗੀਆਂ, ਅਸੀਂ ਛੁੱਟੀ ਬਾਰੇ ਸੋਚਾਂਗੇ," ਹੈੱਡਮਾਸਟਰ ਸਾਹਿਬ ਨੇ ਗੱਲ ਟੁੱਕਦਿਆਂ ਆਖਿਆ। "ਹੁਣ ਤੁਸੀਂ ਸਾਰੇ ਆਪਣੀ-ਆਪਣੀ ਜਮਾਤ ਵਿਚ ਜਾਓ।"

"ਮੈਂ ਚੰਗੀ ਤਰ੍ਹਾਂ ਨਹਾ ਵੀ ਨਹੀਂ ਸਕਿਆ," ਦਾਦਾ ਜੀ ਨੇ ਗਿਲਾ ਕੀਤਾ। "ਟੱਬ ਵਿਚ ਕਾਫ਼ੀ ਪਾਣੀ ਨਹੀਂ ਸੀ !"

"ਕੀ ਤੁਸੀਂ ਮਹਿਸੂਸ ਨਹੀਂ ਕੀਤਾ ?" ਦਾਦੀ ਮਾਂ ਨੇ ਪੁੱਛਿਆ।

"ਕੀ ?"

"ਭੁਚਾਲ।"

"ਬਿਲਕੁਲ ਨਹੀਂ। ਐਵੇਂ ਤੇਰੀ ਕਲਪਨਾ ਹੀ ਹੋਵੇਗੀ !"

"ਠੀਕ ਹੈ, ਬਹੁਤੀਆਂ ਪਿਰਚ-ਪਿਆਲੀਆਂ ਟੁੱਟ ਗਈਆਂ ਹਨ ਅਤੇ ਉਹ ਫੁਲਦਾਨ ਵੀ, ਜੋ ਤੁਸੀਂ ਬਰਮਾ ਤੋਂ ਲਿਆਏ ਸੀ। ਹੁਣ ਤੁਹਾਨੂੰ ਆਪਣਾ ਖਾਣਾ ਕੇਲੇ ਦੇ ਪੱਤਿਆਂ 'ਤੇ ਖਾਣਾ ਪਏਗਾ ਜਾਂ ਤੁਹਾਨੂੰ ਡੌਲੀ ਦਾ ਖਿਡੌਣਿਆਂ ਵਾਲਾ ਟੀ-ਸੈੱਟ ਵਰਤਣਾ ਪਏਗਾ।"

"ਮੁਕੇਸ਼ ਤੇ ਡੌਲੀ ਕਿੱਥੇ ਹਨ ?"

"ਡੌਲੀ ਤਾਂ ਫਿਰ ਪੌੜੀਆਂ ਹੇਠਾਂ ਹੈ। ਇਹ ਉਸ ਦੀ ਮਨਪਸੰਦ ਥਾਂ ਹੈ। ਮੁਕੇਸ਼ ਮੁਮਤਾਜ਼ ਦੇ ਸਭ ਤੋਂ ਵੱਡੇ ਮੁੰਡੇ ਨਾਲ ਬਾਹਰ ਖੇਡ ਰਿਹਾ ਹੈ। ਭੁਚਾਲ ਦੇ ਝਟਕੇ ਦੀ ਉਹਨਾਂ ਨੂੰ ਕੋਈ ਪਰਵਾਹ ਨਹੀਂ ਜਾਪਦੀ। ਪਰ ਮੈਨੂੰ ਉਮੀਦ ਹੈ ਕਿ ਇਸ ਝਟਕੇ ਨਾਲ ਰਾਕੇਸ਼ ਦੇ ਸਕੂਲ ਨੂੰ ਕੋਈ ਨੁਕਸਾਨ ਨਹੀਂ ਪੁੱਜਾ ਹੋਵੇਗਾ !"

"ਨਹੀਂ ਪੁੱਜਾ ਹੋਵੇਗਾ ... ਅਸੀਂ ਮੁਸ਼ਕਲ ਨਾਲ ਹੀ ਇਸ ਨੂੰ ਮਹਿਸੂਸ ਕੀਤਾ ਹੈ।"

ਜਦੋਂ ਤੁਸੀਂ ਗ਼ੁਸਲਖ਼ਾਨੇ ਵਿਚ ਹੁੰਦੇ ਹੋ, ਤਾਂ ਤੁਹਾਨੂੰ ਕੁੱਝ ਵੀ ਪਤਾ ਨਹੀਂ ਲੱਗਦਾ। ਬਾਕੀ ਹਰ ਕਿਸੇ ਨੇ ਇਹ ਝਟਕਾ ਮਹਿਸੂਸ ਕੀਤਾ, ਮੁਰਗ਼ੀਆਂ ਨੇ ਵੀ ! ਉਹਨਾਂ ਨੂੰ ਜ਼ੋਰਦਾਰ ਮਾਨਸਿਕ ਝਟਕਾ ਲੱਗਾ ਹੈ ਅਤੇ ਉਹ ਕਈ ਦਿਨਾਂ ਤੱਕ ਆਂਡੇ ਨਹੀਂ ਦੇਣਗੀਆਂ।"

ਘਰ ਦੇ ਆਲੇ-ਦੁਆਲੇ ਚੱਕਰ ਲਾਉਂਦਿਆਂ ਦਾਦੀ ਮਾਂ ਨੇ ਕੰਧਾਂ ਵਿਚ ਕਈ ਦਰਾੜਾਂ ਪਈਆਂ ਦੇਖੀਆਂ, ਅਤੇ ਉਹਨਾਂ ਦਾਦਾ ਜੀ ਦਾ ਧਿਆਨ ਉਹਨਾਂ ਵਲ ਦਿਵਾਇਆ।

ਦਾਦਾ ਜੀ ਆਖਣ ਲੱਗੇ, "ਇਹ ਤਾਂ ਪਹਿਲਾਂ ਵੀ ਸਨ। ਇਹ ਕਈ ਵਰ੍ਹਿਆਂ ਤੋਂ ਹਨ।"

"ਹੋਣਗੀਆਂ, ਪਰ ਮੈਂ ਪਹਿਲਾਂ ਕਦੀ ਨਹੀਂ ਸਨ ਦੇਖੀਆਂ। ਖ਼ੈਰ, ਹੁਣ ਸਾਨੂੰ ਇਹ ਘਰ ਛੱਡ ਦੇਣਾ ਚਾਹੀਦਾ ਹੈ। ਇਹ ਬਹੁਤ ਵੱਡਾ ਹੈ ਅਤੇ ਇਸ ਦੀ ਦੇਖ-ਭਾਲ 'ਤੇ ਵੀ ਬਹੁਤ ਜ਼ਿਆਦਾ ਲਾਗਤ ਅਉਂਦੀ ਹੈ।"

"ਮੇਰਾ ਖ਼ਿਆਲ ਹੈ ਕਿ ਅਸੀਂ ਕਲਕੱਤੇ ਜਾ ਵੱਸੀਏ। ਪਰ ਤੁਹਾਨੂੰ ਛੋਟੇ ਜਿਹੇ ਫ਼ਲੈਟ ਵਿਚ ਰਹਿਣਾ ਚੰਗਾ ਨਹੀਂ ਲੱਗੇਗਾ। ਅਤੇ ਤੁਸੀਂ ਭੀੜ ਦੇ ਵੀ ਆਦੀ ਨਹੀਂ।"

"ਮੈਂ ਕਿਸੇ ਹੋਰ ਪਹਾੜੀ ਸਥਾਨ ਬਾਰੇ ਸੋਚ ਰਿਹਾ ਹਾਂ, ਜਿਥੇ ਭੁਚਾਲ ਨਾ ਆਉਂਦੇ ਹੋਣ। ਅਸੀਂ ਇਹ ਥਾਂ ਵੇਚ ਦਈਏ ਅਤੇ ਦਾਰਜੀਲਿੰਗ ਜਾਂ ਕਾਲਿਮਪੋਂਗ ਵਿਚ ਕੋਈ ਘਰ ਖ਼ਰੀਦ ਲਈਏ ਜਾਂ ਕਿਰਾਏ 'ਤੇ ਲੈ ਲਈਏ।"

"ਤਾਂ ਫਿਰ ਦੁਆ ਕਰੋ ਕਿ ਹੋਰ ਭੁਚਾਲ ਨਾ ਆਵੇ," ਦਾਦਾ ਜੀ ਨੇ

ਆਖਿਆ। "ਕੋਈ ਵੀ ਇਹ ਖੰਡਰ ਖ਼ਰੀਦਣ ਲਈ ਤਿਆਰ ਨਹੀਂ ਹੋਵੇਗਾ।"

ਉਹਨਾਂ ਬਗ਼ੀਚੇ ਵਿਚ ਮੁਕੇਸ਼ ਦੇ ਚੀਕਣ-ਚਿੱਲਾਉਣ ਦੀ ਆਵਾਜ਼ ਸੁਣੀ।

"ਉਹ ਹਮੇਸ਼ਾ ਵਾਂਗ ਕੋਈ ਸ਼ਰਾਰਤ ਕਰਨ ਲੱਗਾ ਜਾਪਦਾ ਹੈ, "ਦਾਦੀ ਮਾਂ ਬੁੜਬੁੜਾਈ ਅਤੇ ਇਹ ਦੇਖਣ ਚਲੀ ਗਈ ਕਿ ਇਹ ਸਾਰਾ ਰੌਲਾ ਕਿਸ ਗੱਲ ਦਾ ਸੀ !

ਮੁਕੇਸ਼ ਨੂੰ ਘਾਹ ਦੇ ਮੈਦਾਨ ਵਿਚ ਇੱਕ ਆਲ੍ਹਣਾ ਅਤੇ ਕੁੱਝ ਟੁੱਟੇ ਹੋਏ ਆਂਡੇ ਲੱਭ ਗਏ ਸਨ ਅਤੇ ਉਹ ਚਿੱਲਾ ਰਿਹਾ ਸੀ, ਕਿਉਂਕਿ .ਗੁੱਸੇ ਵਿਚ ਆਏ ਚਿਲਵਿਲਾਂ ਦਾ ਇਕ ਜੋੜਾ ਉਸ ਉਤੇ ਹਮਲਾ ਕਰ ਰਿਹਾ ਸੀ।

"ਤੂੰ ਉਸ ਆਲ੍ਹਣੇ ਨੂੰ ਕੀ ਕੀਤੈ ?" ਦਾਦੀ ਮਾਂ ਨੇ ਪੁੱਛਿਆ।

"ਕੁੱਝ ਨਹੀਂ।" ਮੁਕੇਸ਼ ਨੇ ਆਖਿਆ। "ਜਦ ਹਰ ਚੀਜ਼ ਹਿੱਲਣ ਲੱਗ ਪਈ ਸੀ, ਤਾਂ ਇਹ ਦਰਖ਼ਤ ਤੋਂ ਡਿੱਗ ਪਿਆ ਸੀ !"

"ਇਹੋ ਕੁੱਝ ਹੀ ਹੋਇਆ ਹੋਵੇਗਾ। ਪਰ ਆਲ੍ਹਣੇ ਤੋਂ ਦੂਰ ਰਹਿ, ਨਹੀਂ ਤਾਂ ਉਹ ਪੰਛੀ ਸੱਚਮੁਚ ਹੀ ਤੈਨੂੰ ਖਾ ਜਾਣਗੇ !"

ਪਿਕਲ ਏਧਰ-ਓਧਰ ਨੱਸਾ-ਭੱਜਾ ਫਿਰਦਾ ਰਿਹਾ ਸੀ, ਇਹ ਪਤਾ ਲਾਉਣ ਲਈ ਕਿ ਇਹ ਸਾਰਾ ਹੁੱਲੜ ਕਿਸ ਨੇ ਪੈਦਾ ਕੀਤਾ ਸੀ। ਉਹ ਅਤੇ ਗੁਆਂਢੀਆਂ ਦਾ ਕੁੱਤਾ ਦਹਿਲੀਜ਼ਾਂ 'ਤੇ ਖੜੇ ਹੋ, ਇੱਕ-ਦੂਸਰੇ 'ਤੇ ਭੌਂਕਣ ਲੱਗ ਪਏ। ਜਾਪਦਾ ਸੀ, ਜਿਵੇਂ ਉਹ ਆਖ ਰਹੇ ਹੋਣ, "ਤੂੰ ਮੇਰੇ ਘਰ ਨੂੰ ਹਿਲਾਉਣ-ਜੁਲਾਉਣ ਦੀ ਜੁਰੱਅਤ ਕਿਵੇਂ ਕੀਤੀ !" ਅਖ਼ੀਰ ਦਲੀਲਬਾਜ਼ੀ ਤੋਂ ਅੱਕ-ਥੱਕ ਕੇ, ਪਿਕਲ ਸਟੋਰ-ਰੂਮ ਵਿਚ ਚਲਾ ਗਿਆ ਅਤੇ ਚੂਹਿਆਂ ਦੀ ਢੂੰਡ-ਭਾਲ ਕਰਨ ਲੱਗਾ। ਉਹ ਚੂਹੇ ਫੜਨ ਵਿਚ ਬੜਾ ਹੁਸ਼ਿਆਰ ਸੀ।

ਸ਼ਹਿਰ ਵਿਚ ਹਰ ਕੋਈ ਭੁਚਾਲ ਦੇ ਝਟਕੇ ਬਾਰੇ ਹੀ ਗੱਲਾਂ ਕਰ ਰਿਹਾ ਸੀ, ਜੋ ਹੁਣੇ-ਹੁਣੇ ਆਇਆ ਸੀ। ਚੂੰਕਿ ਕੋਈ ਗੰਭੀਰ ਨੁਕਸਾਨ ਨਹੀਂ ਸੀ ਹੋਇਆ ਅਤੇ ਕੋਈ ਵੱਡੀ ਚੀਜ਼ ਢਹਿ-ਢੇਰੀ ਨਹੀਂ ਸੀ ਹੋਈ, ਇਸ ਲਈ ਇਸ ਸਭ ਨੂੰ ਇੱਕ ਖੇਡ-ਤਮਾਸ਼ਾ ਹੀ ਸਮਝਿਆ ਜਾ ਰਿਹਾ ਸੀ। ਪਰ ਕੁੱਝ ਅਜਿਹੇ ਬਜ਼ੁਰਗ ਵੀ ਸਨ, ਜਿਹਨਾਂ ਨੂੰ ਤੀਹ ਸਾਲ ਪਹਿਲਾਂ ਦੇ ਭੁਚਾਲ ਦਾ ਚੇਤਾ ਸੀ, ਜਿਹਨਾਂ ਦੇ ਮਿੱਤਰ, ਰਿਸ਼ਤੇਦਾਰ ਅਤੇ ਘਰ-ਬਾਰ ਜਾਂਦੇ ਰਹੇ ਸਨ। ਉਦੋਂ ਸੈਆਂ ਮਕਾਨ ਢਹਿ-ਢੇਰੀ ਹੋ ਗਏ ਸਨ। ਉਹਨਾਂ ਨੂੰ ਪਤਾ ਸੀ ਕਿ ਭੁਚਾਲ ਦੇ ਇਕ ਹਲਕੇ ਜਿਹੇ ਝਟਕੇ ਤੋਂ ਬਾਅਦ, ਅਕਸਰ ਦੂਸਰਾ ਝਟਕਾ ਆਇਆ ਕਰਦਾ ਹੈ, ਪਹਿਲੇ ਨਾਲੋਂ ਕਿਤੇ ਵਧੇਰੇ ਜ਼ੋਰਦਾਰ ਝਟਕਾ—ਅਤੇ ਉਹਨਾਂ ਨੂੰ ਇਸ ਦਾ ਡਰ ਸੀ। ਜੇਲ੍ਹ ਦੇ ਢਹਿ-ਢੇਰੀ ਹੋ ਜਾਣ ਅਤੇ ਕੈਦੀਆਂ ਦੇ ਫ਼ਰਾਰ ਹੋ ਜਾਣ ਦੀਆਂ, ਸ਼ਕਤੀਸ਼ਾਲੀ ਦਰਿਆ ਬ੍ਰੱਹਮਪੁੱਤਰ ਦੇ ਆਪਣਾ ਵਹਿਣ ਬਦਲ ਲੈਣ ਅਤੇ ਸਾਰੇ ਅਸਾਮ ਵਿਚ ਹੜ੍ਹ ਆ ਜਾਣ

ਦੀਆਂ ਗੱਲਾਂ ਹੋ ਰਹੀਆਂ ਸਨ, ਜਦ ਮਗਰਮੱਛਾਂ ਨੇ ਸ਼ਹਿਰਾਂ ਅਤੇ ਪਿੰਡਾਂ 'ਤੇ ਹਮਲਾ ਕਰ ਦਿੱਤਾ ਸੀ। ਹਿਮਾਲਾ ਪਰਬਤ ਤੋਂ ਗਲੇਸ਼ੀਅਰ ਖਿਸਕ ਕੇ ਹੇਠਾਂ ਆ ਗਏ ਸਨ; ਅਤੇ ਧਰਤੀ ਦੇ ਪਾਟ ਜਾਣ ਅਤੇ ਸਾਰੇ ਸ਼ਿਲਾਂਗ ਨੂੰ ਨਿਗਲ ਜਾਣ ਦੀਆਂ ਗੱਲਾਂ ਹੋ ਰਹੀਆਂ ਸਨ।

"ਦੁਨੀਆ ਦਾ ਅੰਤ ਨੇੜੇ ਹੈ !" ਬਾਜ਼ਾਰ ਵਿਚ ਇੱਕ ਸਾਈਂ ਲੋਕ ਨੇ ਹੋਕਰਾ ਦਿੱਤਾ।

"ਸਾਈਂ ਬਾਬਾ, ਸਾਨੂੰ ਦੱਸੋ; ਇਸ ਤੋਂ ਬਚਣ ਲਈ ਅਸੀਂ ਕੀ ਕਰੀਏ ?" ਇੱਕ ਦੁਕਾਨਦਾਰ ਨੇ ਪੁੱਛਿਆ।

"ਆਪਣੇ ਆਪ ਨੂੰ ਸ਼ੁੱਧ ਕਰੋ," ਸਾਈਂ ਲੋਕ ਨੇ ਆਖਿਆ। "ਆਪਣੀ ਆਤਮਾ ਦਾ ਧਿਆਨ ਰੱਖੋ !"

"ਦੂਸਰੇ ਸ਼ਬਦਾਂ ਵਿਚ ਆਪਣੇ ਗਾਹਕਾਂ ਨਾਲ ਧੋਖਾ ਨਾ ਕਰੋ।" ਲੰਘਦੇ ਜਾਂਦੇ ਕਿਸੇ ਹਾਜ਼ਿਰ-ਜਵਾਬ ਬੰਦੇ ਨੇ ਆਖਿਆ।

"ਅਤੇ ਤੂੰ ਆਪਣੀ ਰੋਜ਼ੀ-ਰੋਟੀ ਲਈ ਕਦੇ ਕੋਈ ਕੰਮ ਕੀਤਾ ਹੈ," ਦੁਕਾਨਦਾਰ ਨੇ ਉੱਚੀ ਆਵਾਜ਼ ਵਿਚ ਆਖਿਆ, "ਤੂੰ ਹਾਲੇ ਵੀ ਮੇਰੇ ਉਧਾਰ ਦੇ ਵੀਹ ਰੁਪਏ ਦੇਣੇ ਹਨ !"



ਓਧਰ ਸ੍ਰੀ ਬਰਮਨ ਦੇ ਘਰ 'ਚ, ਪਰਿਵਾਰ ਚੁੱਪਚਾਪ ਦੁਪਹਿਰ ਦੇ ਖਾਣੇ 'ਤੇ ਬੈਠਾ ਸੀ। ਪਰ ਚੁੱਪ-ਚਾਂ ਬਹੁਤ ਚਿਰ ਤੱਕ ਨਾ ਰਹਿ ਸਕੀ, ਕਿਉਂਕਿ ਡੌਲੀ ਉਹ ਕੁੱਝ ਮੰਗ ਰਹੀ ਸੀ, ਜੋ ਮੁਕੇਸ਼ ਦੀ ਪਲੇਟ ਵਿਚ ਸੀ (ਭਾਵੇਂ ਕਿ ਉਹ ਉਸ ਦੀ ਆਪਣੀ ਪਲੇਟ ਵਿਚਲੀ ਚੀਜ਼ ਨਾਲੋਂ ਵੱਖਰਾ ਨਹੀਂ ਸੀ), ਅਤੇ ਜਦ ਉਸ ਨੂੰ ਚੁੱਪਚਾਪ ਆਪਣਾ ਖਾਣਾ ਖਾ ਲੈਣ ਲਈ ਆਖਿਆ ਗਿਆ, ਤਾਂ ਉਹ ਹੋਰ ਵੀ ਮਛਰ ਗਈ।

"ਇਹ ਬੱਚੇ ਵੀ ..." ਰਾਕੇਸ਼ ਨੇ ਆਪਣੇ ਚਾਵਲ ਅਤੇ ਫਲੀਆਂ ਦੀ ਤਰੀ ਅੰਦਰ ਸੁੱਟਦਿਆਂ ਹਾਉਕਾ ਭਰਿਆ। "ਇਸ ਸਮੇਂ ਤਕ ਇਹਨਾਂ ਨੂੰ ਸਕੂਲ ਚਲੇ ਜਾਣਾ ਚਾਹੀਦਾ ਸੀ।"

"ਤੈਨੂੰ ਵੀ ਤਾਂ ਹੁਣ ਤਕ ਸਕੂਲ ਵਾਪਸ ਚਲੇ ਜਾਣਾ ਚਾਹੀਦਾ ਸੀ ?" ਦਾਦੀ ਮਾਂ ਨੇ ਆਖਿਆ। "ਡੇਢ ਵੱਜ ਗਿਆ ਹੈ।"

"ਅੱਜ ਤੀਸਰੇ ਪਹਿਰ ਸਾਡਾ ਸਕੂਲ ਨਹੀਂ ਲੱਗ ਰਿਹੈ। ਭਾਵੇਂ ਸਾਨੂੰ ਭੁਚਾਲ ਦੀ ਛੁੱਟੀ ਨਹੀਂ ਮਿਲੀ, ਪਰ ਅਸੀਂ ਇੱਕ ਕ੍ਰਿਕਟ-ਮੈਚ ਦੇਖਣ ਜਾ ਰਹੇ ਹਾਂ। ਕਲਕੱਤੇ ਤੋਂ ਇਕ ਟੀਮ ਆਈ ਹੋਈ ਹੈ ਜੋ ਲੇਕ ਕਲੱਬ ਨਾਲ ਖੇਡ ਰਹੀ ਹੈ।"

"ਮੈਨੂੰ ਵੀ ਆਪਣੇ ਨਾਲ ਲੈ ਚਲ।" ਮੁਕੇਸ਼ ਨੇ ਆਖਿਆ।

"ਨਹੀਂ, ਤੂੰ ਹਮੇਸ਼ਾ ਸਾਈਕਲ ਦੇ ਪਿੱਛਿਉਂ ਥੱਲੇ ਡਿਗ ਜਾਂਦਾ ਹੈ।"

"ਤਾਂ ਫਿਰ, ਮੈਂ ਅੱਗੇ ਬੈਠ ਜਾਵਾਂਗਾ।"

"ਤੂੰ ਘਰ ਹੀ ਰਹੇਂਗਾ," ਦਾਦੀ ਮਾਂ ਨੇ ਆਖਿਆ, "ਪਿਛਲੀ ਵਾਰ ਜਦ ਤੂੰ ਫ਼ੁੱਟਬਾਲ ਮੈਚ ਦੇਖਣ ਗਿਆ ਸੈਂ, ਤਾਂ ਗੁਆਚ ਗਿਆ ਸੈਂ।"

"ਪਰ ਇਹ ਤਾਂ ਕ੍ਰਿਕਟ ਦਾ ਮੈਚ ਹੈ," ਮੁਕੇਸ਼ ਨੇ ਦਲੀਲ ਦਿੱਤੀ। "ਕ੍ਰਿਕਟ ਦੇ ਮੈਚਾਂ ਵਿਚ ਕੋਈ ਨਹੀਂ ਗੁਆਚਦਾ।"

"ਕੀ ਤੂੰ ਮੇਰੇ ਨਾਲ ਬੰਗਾਲੀ ਮਿਠਾਈ ਦੀ ਦੁਕਾਨ 'ਤੇ ਚੱਲਣਾ ਚਾਹੇਂਗਾ ?" ਦਾਦਾ ਜੀ ਨੇ ਪੁੱਛਿਆ।

"ਹਾਂ, ਜ਼ਰੂਰ," ਮੁਕੇਸ਼ ਨੇ ਆਖਿਆ। "ਇਹ ਕ੍ਰਿਕਟ ਨਾਲੋਂ ਵੀ ਕਿਤੇ ਬਿਹਤਰ ਹੈ। ਉਸ ਸੜੀ ਹੋਈ ਸਾਈਕਲ ਨਾਲੋਂ ਵੀ ਬਿਹਤਰ ਹੈ।"

"ਇਹ ਭੁਚਾਲ ਕਿਉਂ ਆਉਂਦੇ ਹਨ ?" ਰਾਕੇਸ਼ ਨੇ ਪੁੱਛਿਆ।

"ਹਾਂ," ਦਾਦਾ ਜੀ ਨੇ ਆਖਿਆ, "ਧਰਤੀ ਬਹੁਤ ਲੰਮੇ ਅਰਸੇ ਤੋਂ—ਲੱਖਾਂ-ਕਰੋੜਾਂ ਵਰ੍ਹਿਆਂ ਤੋਂ ਚਲੀ ਆਉਂਦੀ ਹੈ—ਅਤੇ ਕਈ ਵਾਰ ਇਹ ਆਪਣੇ, ਏਨੀ ਪੁਰਾਣੀ ਹੋਣ ਦਾ ਤਣਾਅ ਤੇ ਦਬਾਅ ਮਹਿਸੂਸ ਕਰਨ ਲੱਗ ਪੈਂਦੀ ਹੈ ..."

"ਕੀ ਤੁਸੀਂ ਵੀ ਲੱਖਾਂ ਸਾਲਾਂ ਦੇ ਹੋ ?" ਮੁਕੇਸ਼ ਨੇ ਵਿਚੋਂ ਹੀ ਟੋਕ ਕੇ ਪੁੱਛਿਆ।

"ਅਜੇ ਨਹੀਂ," ਦਾਦਾ ਜੀ ਨੇ ਆਖਿਆ, "ਅਜੇ ਨਹੀਂ। ਪਰ ਇੰਨ-ਬਿੰਨ ਮੇਰੇ ਵਾਂਗ ਹੀ ਧਰਤੀ ਵੀ ਆਪਣੇ ਆਪ ਨੂੰ ਥੋੜ੍ਹਾ-ਜਿਹਾ ਲਮਿਆਰਨਾ ਚਾਹੁੰਦੀ ਹੈ ਅਤੇ ਅੰਗੜਾਈ ਲੈਣਾ ਚਾਹੁੰਦੀ ਹੈ ਅਤੇ ਜਦੋਂ ਇਹ ਅਜਿਹਾ ਕਰਦੀ ਹੈ, ਤਾਂ ਧਰਤੀ ਦੇ ਚਾਪੜ ਨੂੰ ਇਹ ਕੜਵੱਲ ਪੈਂਦੇ ਹਨ—ਅਸੀਂ ਉਹਨਾਂ ਨੂੰ ਭੁਚਾਲ ਆਖਦੇ ਹਾਂ।"

"ਪਰ ਇਸ ਨੂੰ ਇਥੇ ਹੀ ਅੰਗੜਾਈ ਲੈਣ ਅਤੇ ਆਪਣੇ ਆਪ ਨੂੰ ਇਥੇ ਹੀ ਲਮਿਆਰਨ ਦੀ ਲੋੜ ਕਿਉਂ ਪੈਂਦੀ ਹੈ ?" ਰਾਕੇਸ਼ ਨੇ ਪੁੱਛਿਆ।

"ਇਹ ਕਿਤੇ ਵੀ ਅੰਗੜਾਈ ਲੈ ਸਕਦੀ ਹੈ, ਆਪਣੇ ਆਪ ਨੂੰ ਲਮਿਆਰ ਸਕਦੀ ਹੈ, ਅਤੇ ਇਹ ਅਜਿਹਾ ਕਰਦੀ ਵੀ ਹੈ। ਟੋਕੀਉ, ਸਾਨਫ਼ਰਾਂਸਿਸਕੋ, ਈਰਾਨ, ਦੱਖਣੀ ਪ੍ਰਸ਼ਾਂਤ, ਇਟਲੀ, ਤੁਰਕੀ—ਧਰਤੀ ਦਾ ਸ਼ਾਇਦ ਹੀ ਕੋਈ ਕੋਨਾ ਅਜਿਹਾ ਹੋਵੇ, ਜਿਸ ਨੇ ਕਦੇ ਨਾ ਕਦੇ ਭੁਚਾਲ ਦੇ ਝਟਕੇ ਮਹਿਸੂਸ ਨਾ ਕੀਤੇ ਹੋਣ। ਹਾਂ, ਕੁੱਝ ਥਾਵਾਂ 'ਤੇ ਇਹ ਝਟਕੇ ਵਧੇਰੇ ਤੇਜ਼ ਹੁੰਦੇ ਹਨ...। ਇਹ ਥਾਂ ਉਹਨਾਂ ਥਾਵਾਂ 'ਚੋਂ ਇੱਕ ਹੈ, ਜਿੱਥੇ ਧਰਤੀ ਅੰਗੜਾਈ ਲੈਣਾ, ਆਪਣੇ-ਆਪ ਨੂੰ ਲਮਿਆਰਨਾ ਚਾਹੁੰਦੀ ਹੈ।"

ਜਦ ਖਾਣਾ ਖ਼ਤਮ ਹੋਇਆ, ਰਾਕੇਸ਼ ਸਾਈਕਲ 'ਤੇ ਸਵਾਰ ਹੋ ਕ੍ਰਿਕਟ-ਗਰਾਊਂਡ ਨੂੰ ਚਲਿਆ ਗਿਆ। ਦਾਦਾ ਜੀ ਅਤੇ ਮੁਕੇਸ਼ ਬਾਜ਼ਾਰ ਵਲ ਨੂੰ ਤੁਰ ਪਏ ਅਤੇ ਡੌਲੀ ਦਾਦੀ ਮਾਂ ਦੇ ਪਿੱਛੇ-ਪਿੱਛੇ, ਵਿਹੜੇ ਵਿਚ ਆ ਗਈ, ਕੱਪੜਿਆਂ ਦੀ ਧੁਲਾਈ ਵਿਚ ਮਦਦ ਕਰਾਉਣ ਵਾਸਤੇ।

ਲੱਗਭਗ ਦਸ ਮਿੰਟ ਬਾਅਦ, ਅਸਲ ਭੁਚਾਲ ਆਇਆ ਅਤੇ ਅੱਧਾ ਸ਼ਹਿਰ ਲੜਖੜਾ ਕੇ ਢਹਿ-ਢੇਰੀ ਹੋ ਗਿਆ।

ਰਾਕੇਸ਼ ਲੱਗਭਗ ਕ੍ਰਿਕਟ-ਗਰਾਊਂਡ ਪਾਸ ਪਹੁੰਚਿਆ ਹੀ ਸੀ, ਜਦੋਂ ਅਚਨਚੇਤ ਹੀ ਸੜਕ ਹੇਠਾਂ-ਉੱਪਰ ਹਿਚਕੋਲੇ ਖਾਣ ਲੱਗੀ ਅਤੇ ਟੇਢੀ ਜਿਹੀ ਹੋ ਗਈ ਅਤੇ ਉਸ ਵਲ ਉੱਪਰ ਨੂੰ ਉੱਠੀ। ਇੱਕ ਸਕਿੰਟ ਮਗਰੋਂ ਉਹਨੇ ਆਪਣੇ ਆਪ ਨੂੰ ਧਰਤੀ 'ਤੇ ਲੱਤਾਂ ਪਸਾਰੀ ਪਏ ਤੱਕਿਆ। ਧਰਤੀ ਦੇ ਅੰਦਰੋਂ ਡੂੰਘੀ ਗੜ-ਗੜ ਦੀ ਆਵਾਜ਼ ਆਉਂਦੀ ਜਾਪਦੀ ਸੀ, ਅਤੇ ਸੜਕ ਨੂੰ ਕੜਵੱਲ ਪੈਂਦੇ ਰਹੇ। ਇਉਂ ਜਾਪ ਰਿਹਾ ਸੀ, ਜਿਵੇਂ ਕੋਈ ਵੱਡਾ ਸਾਰਾ ਸੱਪ ਮਰਨ ਸਮੇਂ ਦੀਆਂ ਤੜਫ਼ਣੀਆਂ 'ਚ ਏਧਰ-ਓਧਰ ਪਲਸੇਟੇ ਮਾਰ ਰਿਹਾ ਹੋਵੇ ! ਰਾਕੇਸ਼ ਨੇ ਦੇਖਿਆ ਕਿ ਧਰਤੀ 'ਤੇ ਲੰਮੇ ਪੈਣਾ, ਸਾਈਕਲ 'ਤੇ ਚੜ੍ਹਨ ਨਾਲੋਂ ਵੀ ਵਧੇਰੇ ਮੁਸ਼ਕਲ ਹੈ।

ਕ੍ਰਿਕਟ ਦਾ ਮੈਚ, ਜੋ ਥੋੜ੍ਹਾ ਚਿਰ ਪਹਿਲਾਂ ਹੀ ਸ਼ੁਰੂ ਹੋਇਆ ਸੀ, ਅਚਨਚੇਤ ਬੰਦ ਹੋ ਗਿਆ, ਕਿਉਂਕਿ ਪਿੱਚ ਦੇ ਆਰ-ਪਾਰ ਇੱਕ ਵੱਡਾ ਸਾਰਾ ਪਾੜ ਪੈ ਗਿਆ ਸੀ। ਉਸ ਵਿਚ ਇੱਕ ਤੇਜ਼ ਗੇਂਦਬਾਜ਼, ਇੱਕ ਅੰਪਾਇਰ

ਅਤੇ ਮਿਡ-ਔਨ 'ਤੇ ਖਲੋਤਾ ਇਕ ਫ਼ੀਲਡਰ ਜਾ ਡਿਗੇ ਸਨ। ਮਗਰੋਂ ਉਹਨਾਂ ਨੂੰ ਬਚਾ ਲਿਆ ਗਿਆ, ਪਰ ਇਹ ਪਹਿਲੀ ਵਾਰ ਹੋਇਆ ਸੀ ਕਿ ਕਿਸੇ ਥਾਂ 'ਤੇ ਭੁਚਾਲ ਦੇ ਕਾਰਨ, ਮੈਚ ਵਿਚੇ ਛੱਡਣਾ ਪਿਆ ਸੀ।

ਜਿਹੜੇ ਖੇਡ ਰਹੇ ਸਨ ਜਾਂ ਝੀਲ ਵਲ ਦੇ ਪੈਵੀਲੀਅਨ ਤੋਂ ਮੈਚ ਦੇਖ ਰਹੇ ਸਨ, ਉਹਨਾਂ ਇੱਕ ਕੜਕਵੀਂ-ਗੜ੍ਹਕਵੀਂ ਗੜਗੜ ਸੁਣੀ। ਇਹ ਗੜਗੜ ਪਹਾੜੀ ਦਾ ਅੱਧਾ ਪਾਸਾ ਝੀਲ ਵਿਚ ਡਿਗ ਪੈਣ ਕਾਰਨ ਪੈਦਾ ਹੋਈ ਸੀ। ਧਰਤੀ ਰੁੱਖਾਂ-ਬੂਟਿਆਂ, ਝਾੜ-ਝਾੜੀਆਂ ਅਤੇ ਪੱਥਰਾਂ-ਚੱਟਾਨਾਂ ਸਮੇਤ ਬਾਹਰ ਨੂੰ ਉੱਭਰ ਆਈ ਅਤੇ ਫਿਰ ਧੜੰਮ ਕਰ ਕੇ ਡਿਗ ਪਈ। ਧੂੜ ਤੇ ਪਾਣੀ ਅਸਮਾਨ ਵਲ ਉੱਚੇ ਉੱਠੇ, ਅਤੇ ਉਸੇ ਸਮੇਂ ਝੀਲ ਦਾ ਤਲ ਪਾਟ ਗਿਆ, ਇੱਕ ਬਹੁਤ ਵੱਡੀ ਲਹਿਰ ਵਾਂਗ ਉੱਚਾ ਉੱਠਿਆ ਅਤੇ ਆਪਣੇ ਪਾਣੀ ਅਤੇ ਉਸ ਅੰਦਰਲੀ ਹਰ ਸ਼ੈਅ ਨੂੰ ਆਲੇ-ਦੁਆਲੇ ਦੇ ਮੈਦਾਨ 'ਚ



ਉਗਲਣ ਲੱਗ ਪਿਆ। ਇਹ ਤਾਂ ਕ੍ਰਿਕਟ ਖੇਡਣ ਅਤੇ ਦੇਖਣ ਵਾਲੇ-ਦੋਵਾਂ ਦੀ ਹੀ ਖ਼ੁਸ਼ਕਿਸਮਤੀ ਸੀ ਕਿ ਇਹ ਵਿਕਰਾਲ ਲਹਿਰ ਉਲਟੇ ਪਾਸੇ ਨੂੰ ਵਗ ਰਹੀ ਸੀ। ਪਰ ਇਹ ਉਥੇ ਖੜੀਆਂ ਬਹੁਤ ਸਾਰੀਆਂ ਕਾਰਾਂ, ਘਾਹ ਚਰ ਰਹੇ ਕਈ ਪਸ਼ੂਆਂ ਤੇ ਬੱਕਰੀਆਂ, ਤਾਰ ਦੇ ਖੰਭਿਆਂ ਅਤੇ ਪੁਰਾਣੀ ਜੇਲ੍ਹ ਦੀਆਂ ਕੰਧਾਂ ਨੂੰ ਰੋੜ੍ਹ ਕੇ ਲੈ ਗਈ।

ਜੇਲ੍ਹ ਅੰਦਰਲੇ ਸੈਆਂ ਕੈਦੀਆਂ ਲਈ ਫ਼ਰਾਰ ਹੋਣ ਦਾ ਇਹ ਚੰਗਾ



ਮੌਕਾ ਸੀ। ਪਰ ਉਹ ਅਚਨਚੇਤ ਵਾਪਰੀ ਇਸ ਘਟਨਾ ਤੋਂ ਏਨੇ ਭੈਅ-ਭੀਤ ਸਨ ਕਿ ਜੇਲ੍ਹ ਦੇ ਪਿੱਛੇ ਵਾਲੇ ਉੱਚੇ ਮੈਦਾਨ ਵਲ ਭੱਜਣ ਤੋਂ ਛੁੱਟ, ਹੋਰ ਕੁਝ ਵੀ ਕਰਨ ਦੀ ਹਾਲਤ ਵਿਚ ਨਹੀਂ ਸਨ। ਕੁਝ ਤਾਂ ਇਹ ਵੀ ਨਾ ਕਰ ਸਕੇ ਅਤੇ ਉਛਲਦੀ ਹੋਈ ਝੀਲ ਦੇ ਤੇਜ਼ ਵਹਿੰਦੇ ਪਾਣੀ ਵਿਚ ਰੁੜ੍ਹ ਗਏ। ਜੋ ਲੋਕ ਕਿਸੇ ਸੁਰੱਖਿਅਤ ਸਥਾਨ 'ਤੇ ਪਹੁੰਚ ਗਏ ਸਨ, ਉਹ ਟੋਲੀਆਂ ਵਿਚ ਸੁੰਗੜੇ-ਕੁੰਗੜੇ ਆਪਣੇ ਬਚਾਅ ਦੀ ਉਡੀਕ ਕਰ ਰਹੇ ਸਨ।

ਜ਼ਮੀਨ 'ਤੇ ਪਏ ਰਾਕੇਸ਼ ਨੇ, ਲਹਿਰ ਨੂੰ ਆਪਣੇ ਵਲ ਆਉਂਦਿਆਂ ਦੇਖਿਆ। ਲਹਿਰ ਲਗਭਗ ਪੰਜਾਹ ਮੀਟਰ ਦੂਰ ਸੀ, ਜਦ ਉਹ ਔਖਾ-ਸੌਖਾ ਹੋ ਕੇ, ਆਪਣੇ ਪੈਰਾਂ 'ਤੇ ਖੜਾ ਹੋਇਆ ਅਤੇ ਸਭ ਤੋਂ ਨੇੜੇ ਦੇ ਦਰਖ਼ਤ ਵਲ ਨੂੰ ਦੌੜਿਆ।

ਖ਼ੁਸ਼ਕਿਸਮਤੀ ਨੂੰ, ਇਹ ਬੋਹੜ ਦਾ ਇੱਕ ਬਹੁਤ ਵੱਡਾ ਬਿਰਖ ਸੀ, ਜੋ ਆਪਣੀਆਂ ਬਹੁਤ ਸਾਰੀਆਂ ਹਵਾਈ ਜੜ੍ਹਾਂ—ਉਹ ਟਾਹਣੀਆਂ ਜੋ ਹੇਠਾਂ ਜ਼ਮੀਨ ਤੱਕ ਪਹੁੰਚ ਗਈਆਂ ਸਨ ਅਤੇ ਜਿਹਨਾਂ ਮੁੜ ਜੜ੍ਹਾਂ ਫੜ ਲਈਆਂ ਸਨ, ਦੇ ਸਦਕਾ ਖ਼ੂਬ ਪੱਕੀ ਤਰ੍ਹਾਂ ਟਿਕਿਆ ਹੋਇਆ ਸੀ। ਇਸ 'ਤੇ ਚੜ੍ਹਨਾ ਵੀ ਸੌਖਾ ਸੀ। ਰਾਕੇਸ਼ ਜਿੰਨਾ ਉੱਪਰ ਤੱਕ ਚੜ੍ਹ ਸਕਦਾ ਸੀ, ਚੜ੍ਹ ਗਿਆ। ਉਹ ਹੇਠਾਂ ਵਲ ਤੱਕ ਰਿਹਾ ਸੀ, ਜਦ ਕਿ ਵਧਦਾ ਆ ਰਿਹਾ ਪਾਣੀ, ਹੇਠਾਂ ਘੁੰਮਣ-ਘੇਰੀਆਂ ਖਾ ਰਿਹਾ ਸੀ। ਉਹਨੇ ਆਪਣੀ ਸਾਈਕਲ ਨੂੰ ਵੀ ਰੁੜ੍ਹਦਿਆਂ ਦੇਖਿਆ। ਅਤੇ ਹੁਣ ਉਹਨੇ, ਉਸ ਨੂੰ ਮੁੜ ਕਦੀ ਨਹੀਂ ਸੀ ਦੇਖ ਸਕਣਾ।

ਦਾਦਾ ਜੀ ਅਤੇ ਮੁਕੇਸ਼ ਬਾਜ਼ਾਰ ਵਿਚ ਮਿਠਾਈ ਖਾ ਰਹੇ ਸਨ। ਉਹਨਾਂ ਦੋਵਾਂ ਨੂੰ ਗੁਲਾਬ ਜਾਮਣਾਂ ਬਹੁਤ ਪਸੰਦ ਸਨ। ਬੁੱਢਾ ਆਦਮੀ ਅਤੇ ਛੋਟਾ-ਜਿਹਾ ਮੁੰਡਾ ਦੋਵੇਂ ਮਿਠਾਈ ਦੀ ਦੁਕਾਨ ਦੇ ਬਾਹਰ ਖੜੇ ਸਨ ਅਤੇ ਰਸੇ ਵਾਲੀਆਂ ਗੁਲਾਬ ਜਾਮਣਾਂ ਘੱਪ-ਘੱਪ ਕਰਕੇ ਬੜੇ ਮਜ਼ੇ ਨਾਲ ਖਾ ਰਹੇ ਸਨ।

ਬਾਜ਼ਾਰ ਵਿਚ ਖ਼ੂਬ ਗਹਿਮਾ-ਗਹਿਮੀ ਸੀ। ਇਹ ਦਿਨ ਦਾ ਸਭ ਤੋਂ ਰੌਣਕ ਤੇ ਰੁਝੇਵੇਂ ਵਾਲਾ ਵੇਲਾ ਸੀ। ਗਲੀ ਵਿਚ ਇਸਤਰੀਆਂ ਦੀ ਬਹੁਤ ਭੀੜ ਸੀ। ਉਹ ਸਬਜ਼ੀ ਖ਼ਰੀਦ ਰਹੀਆਂ ਸਨ। ਪਟੜੀ 'ਤੇ ਸੌਦਾ ਵੇਚਣ ਵਾਲੇ, ਪਿੱਤਲ ਦੇ ਭਾਂਡਿਆਂ ਤੋਂ ਲੈ ਕੇ ਪੁਰਾਣੇ ਕੱਪੜੇ ਅਤੇ ਪੁਰਾਣੇ 'ਕੌਮਿਕਸ' ਸੜਕ ਪਾਰ ਦੀਆਂ ਵੱਡੀਆਂ ਦੁਕਾਨਾਂ ਦੇ ਮੁਕਾਬਲੇ 'ਤੇ ਬਹੁਤ ਸਸਤੇ ਭਾਅ ਵੇਚ ਰਹੇ ਸਨ। ਭੀੜ ਵਿਚੋਂ ਦੀ ਆਪਣਾ ਰਾਹ ਵਲਾਉਂਦੇ ਸਾਈਕਲਾਂ ਵਾਲੇ, ਸਕੂਟਰਾਂ ਵਾਲੇ, ਘੋੜਾ-ਗੱਡੀਆਂ ਵਾਲੇ, ਆਵਾਰਾ ਗਾਵਾਂ, ਆਵਾਰਾ ਕੁੱਤੇ ਅਤੇ ਏਧਰ-ਓਧਰ ਭਟਕਦੇ ਫਿਰਦੇ ਪੁਲਿਸ ਵਾਲੇ ਆ-ਜਾ ਰਹੇ ਸਨ।

ਮੁਕੇਸ਼ ਨੇ ਚਾਰ ਅਤੇ ਦਾਦਾ ਜੀ ਨੇ ਛੇ ਗੁਲਾਬ ਜਾਮਣਾਂ ਖਾਧੀਆਂ ਸਨ, ਜਦ ਮਿਠਾਈ ਦੀ ਦੁਕਾਨ ਉਹਨਾਂ ਦੇ ਸਾਹਮਣੇ ਡਾਵਾਂਡੋਲ ਹੋਣ ਲੱਗ ਪਈ। ਫਿਰ ਕੱਪੜੇ ਦਾ ਸਾਇਬਾਨ ਤੜਾਕ ਕਰਕੇ ਡਿੱਗਾ ਅਤੇ ਦੁਕਾਨਦਾਰ ਮਿਠਾਈਆਂ ਦੇ ਵਿਚਕਾਰ ਦੱਬ ਕੇ ਰਹਿ ਗਿਆ। ਸਹਾਇਤਾ ਲਈ ਉਸ ਦੀ ਦਬੀ-ਦਬੀ ਚੀਕ-ਪੁਕਾਰ ਗਲੀ ਦੇ ਰੌਲੇ-ਰੱਪੇ ਵਿਚ ਗੁਆਚ ਕੇ ਰਹਿ ਗਈ, ਜਿੱਥੇ ਲੋਕ ਉੱਚੀ-ਉੱਚੀ ਹਾਲ-ਪਾਹਰਿਆ ਪਾ ਰਹੇ ਸਨ ਅਤੇ ਹਫੜਾ-ਦਫੜੀ ਵਿਚ ਏਧਰ-ਓਧਰ ਨੱਠ-ਭੱਜ ਰਹੇ ਸਨ।

ਦਾਦਾ ਜੀ ਅਤੇ ਮੁਕੇਸ਼ ਨੇ ਆਪਣੇ ਆਪ ਨੂੰ, ਬਾਹਰ ਨਿਕਲਣ ਦੀ ਕੋਸ਼ਿਸ਼ ਕਰ ਰਹੇ ਦੁਕਾਨਦਾਰ ਦੇ ਉੱਪਰ ਪਏ ਤੱਕਿਆ। ਦੁਕਾਨਦਾਰ ਨੇ ਜਿਉਂ ਹੀ ਆਪਣੇ ਆਪ ਨੂੰ ਬਾਹਰ ਕੱਢਿਆ, ਮੁਕੇਸ਼ ਸਾਇਬਾਨ ਵਿਚ ਫਸ ਗਿਆ ਅਤੇ ਉਸ ਨੂੰ ਬਹੁਤ ਯਤਨ ਨਾਲ ਹੀ ਬਾਹਰ ਕੱਢਿਆ ਗਿਆ। ਅਤੇ ਇਹ ਸਾਰਾ ਸਮਾਂ ਧਰਤੀ ਏਧਰ-ਓਧਰ ਹਿੱਲਦੀ-ਡੋਲਦੀ ਰਹੀ ਅਤੇ ਦੁਕਾਨਾਂ ਲੜਖੜਾਉਂਦੀਆਂ ਡਿਗ-ਡਿਗ ਪੈਂਦੀਆਂ ਰਹੀਆਂ ਅਤੇ ਤਾਸ਼ ਦੇ ਪੱਤਿਆਂ ਵਾਂਗ ਢਹਿ-ਢੇਰੀ ਹੁੰਦੀਆਂ ਰਹੀਆਂ।

ਕੁੱਝ ਕੁ ਛਿਣਾਂ ਵਿਚ ਹੀ, ਸਿੱਧਾ-ਸਤੋਰ ਬਾਜ਼ਾਰ, ਵਿੰਗਾ-ਟੇਢਾ ਵਲ-ਵਲੇਵੇਂ ਵਾਲਾ ਬਾਜ਼ਾਰ ਬਣ ਗਿਆ ਸੀ। ਸੜਕ ਦੀ ਸ਼ਕਲ ਮੁੜ-ਤੁੜ ਕੇ, ਇਸ ਹੱਦ ਤੱਕ ਵਿਗੜ-ਬਦਲ ਗਈ ਸੀ, ਕਿ ਕੁਝ ਦੁਕਾਨਾਂ ਜੋ ਖੱਬੇ ਪਾਸੇ ਸਨ, ਹੁਣ ਸੱਜੇ ਪਾਸੇ, ਅਤੇ ਜੋ ਸੱਜੇ ਪਾਸੇ ਸਨ, ਉਹ ਖੱਬੇ ਪਾਸੇ ਹੋ ਗਈਆਂ ਸਨ। ਪਹੀਆ ਗੱਡੀ ਵਿਚਲਾ ਮੰਗਤਾ, ਜਿਸ ਨੂੰ ਕਿਸੇ ਨੇ ਕਦੀ ਤੁਰਦਿਆਂ ਨਹੀਂ ਸੀ ਤੱਕਿਆ, ਹੁਣ ਆਪਣੇ ਪੈਰਾਂ 'ਤੇ ਖੜਾ ਹੋ ਗਿਆ ਅਤੇ ਆਪਣੀ ਜਾਨ ਬਚਾਉਣ ਲਈ ਦੌੜਨ ਲੱਗਾ। ਗਾਵਾਂ ਲੋਪ ਹੋ ਗਈਆਂ ਸਨ ਅਤੇ ਇਸੇ ਤਰ੍ਹਾਂ ਪੁਲਿਸ ਦੇ ਆਦਮੀ ਵੀ। ਇੱਕ ਮੋਟਰ ਸਾਈਕਲ ਜ਼ਮੀਨ ਵਿਚ ਪਏ ਇੱਕ ਟੋਏ ਵਿਚ ਗ਼ਾਇਬ ਹੋ ਗਈ ਸੀ, ਜਦ ਕਿ ਇੱਕ ਕਾਰ ਟਾਊਨ ਹਾਲ ਦੀਆਂ ਪੌੜੀਆਂ 'ਤੇ ਚੜ੍ਹ ਗਈ ਸੀ। ਤਾਂਗੇ ਦਾ ਇੱਕ ਟੱਟੂ ਸੜਕ ਦੇ ਵਿਚੋਂ ਦੀ ਦੌੜਦਾ ਨਿਕਲ ਗਿਆ ਸੀ ਅਤੇ ਤਾਂਗੇ ਤੇ ਤਾਂਗੇ ਵਾਲੇ ਦਾ ਕਿਧਰੇ ਕੋਈ ਨਾਂ-ਨਿਸ਼ਾਨ ਨਹੀਂ ਸੀ।

ਟਾਊਨ ਹਾਲ ਦੀ ਇਮਾਰਤ ਵੀ ਢਹਿ-ਢੇਰੀ ਹੋ ਚੁੱਕੀ ਸੀ, ਅਤੇ ਕਈ ਕਲਰਕ ਤੇ ਕਰਮਚਾਰੀ ਮਲਬੇ ਹੇਠ ਦੱਬ ਕੇ ਰਹਿ ਗਏ ਸਨ। ਜਦ ਤੱਕ ਜ਼ੋਰਦਾਰ ਝਟਕਾ ਖ਼ਤਮ ਹੋਇਆ ਸੀ, ਕਈ ਹੋਰ ਵੱਡੀਆਂ-ਵੱਡੀਆਂ ਇਮਾਰਤਾਂ ਵੀ ਢਹਿ ਗਈਆਂ ਸਨ।

ਦਾਦਾ ਜੀ ਘਬਰਾਏ ਨਹੀਂ। ਉਹਨਾਂ ਮੁਕੇਸ਼ ਨੂੰ ਮਿਠਾਈ ਦੇ ਇੱਕ ਢੇਰ ਵਿਚੋਂ ਬਾਹਰ ਕੱਢਿਆ ਅਤੇ ਭੌਂਦਲੇ ਹੋਏ ਦੁਕਾਨਦਾਰ ਨੂੰ, ਉਸ ਦੇ

ਪੈਰਾਂ 'ਤੇ ਖੜੇ ਕਰਨ ਵਿਚ ਮਦਦ ਦਿੱਤੀ। ਤਦ ਉਹਨਾਂ ਨੂੰ ਇਹਸਾਸ ਹੋਇਆ ਕਿ ਭੁਚਾਲ ਨੇ ਸ਼ਹਿਰ ਦੇ ਹਰ ਹਿੱਸੇ ਨੂੰ ਪ੍ਰਭਾਵਿਤ ਕੀਤਾ ਹੋਵੇਗਾ !

"ਆਉ, ਘਰ ਵਾਪਸ ਚਲੀਏ," ਉਹਨਾਂ ਆਖਿਆ। "ਉਥੇ ਕੁੱਝ ਵੀ ਹੋ ਸਕਦਾ ਹੈ !" ਮੁਕੇਸ਼ ਦਾ ਹੱਥ ਫੜ ਕੇ, ਉਹ ਸੜਕ 'ਤੇ ਦੌੜਨ ਲੱਗ ਪਏ। ਮੁਕੇਸ਼ ਲਈ ਉਹਨਾਂ ਨਾਲ ਪੈਰ ਮੇਚ ਕੇ ਤੁਰਨਾ ਔਖਾ ਹੋ ਰਿਹਾ ਸੀ। ਉਹਨੇ ਦਾਦਾ ਜੀ ਨੂੰ ਪਹਿਲਾਂ ਕਦੀ ਵੀ ਦੌੜਦਿਆਂ ਨਹੀਂ ਸੀ ਦੇਖਿਆ।



ਜਦੋਂ ਭੁਚਾਲ ਦਾ ਝਟਕਾ ਆਇਆ ਤਾਂ ਡੌਲੀ ਧੋਤੇ ਹੋਏ ਕੱਪੜੇ ਲਟਕਾਉਣ 'ਚ ਦਾਦੀ ਮਾਂ ਦੀ ਮਦਦ ਕਰ ਰਹੀ ਸੀ। ਜੇ ਉਹ ਘਰ ਦੇ ਅੰਦਰ ਹੁੰਦੀਆਂ, ਤਾਂ ਜੀਉਂਦੀਆਂ ਬਾਹਰ ਨਹੀਂ ਸਨ ਆ ਸਕਦੀਆਂ।

ਜਿਵੇਂ ਕਿ ਪਹਿਲੇ ਝਟਕੇ ਵਿਚ ਹੋਇਆ ਸੀ, ਕੁੱਤਾ ਅੜੂਕਣ ਲੱਗ ਪਿਆ ਸੀ, ਸਾਰੇ ਪੰਛੀ ਦਰੱਖ਼ਤਾਂ ਤੋਂ ਉਡ ਗਏ ਸਨ ਅਤੇ ਉੱਪਰ ਅਸਮਾਨ ਵਿਚ ਚੱਕਰ ਕੱਢਣ ਲੱਗ ਪਏ ਸਨ, ਉੱਚੀ-ਉੱਚੀ ਚੀਕ-ਚਿਹਾੜਾ ਪਾਉਂਦੇ ਹੋਏ। ਫਿਰ ਅਚਨਚੇਤੀ ਰੁੱਖਾਂ ਵਿਚੋਂ ਦੀ ਬਹੁਤ ਤੇਜ਼ ਹਵਾ ਸ਼ੂਕਣ ਲੱਗੀ ਅਤੇ ਜ਼ਮੀਨ ਹਿਚਕੋਲੇ ਖਾਂਦੀ ਹੋਈ ਹਿੱਲਣ ਲੱਗ ਪਈ।

ਡੌਲੀ ਨੇ ਉੱਪਰ ਤੱਕਿਆ ਤਾਂ ਉਹਨੂੰ ਉੱਚੀ-ਲੰਮੀ ਚਿਮਨੀ, ਘਰ ਦੀ



ਛੱਤ ਤੋਂ ਉਖੜ ਕੇ ਥੱਲੇ ਡਿਗਦੀ ਨਜ਼ਰ ਆਈ।

"ਦਾਦੀ ਮਾਂ, ਦਾਦੀ ਮਾਂ !" ਉਹ ਕੂਕੀ। "ਘਰ ਡਿਗ ਰਿਹਾ ਹੈ ! ਮੇਰੀ ਗੁੱਡੀ ਦੇ ਘਰ ਦਾ ਕੀ ਹੋਵੇਗਾ ?"

"ਗੁੱਡੀ ਦੇ ਘਰ ਦੀ ਪਰਵਾਹ ਨਾ ਕਰ," ਦਾਦੀ ਮਾਂ ਨੇ ਆਖਿਆ। "ਸਾਨੂੰ ਇਮਾਰਤ ਤੋਂ ਇੱਕ ਪਾਸੇ ਹਟ ਜਾਣਾ ਚਾਹੀਦਾ ਹੈ।"

ਜਿਉਂ ਹੀ ਘਰ ਦੀਆਂ ਕੰਧਾਂ ਬਾਹਰ ਵਲ ਨੂੰ ਲੁੜ੍ਹਕ ਰਹੀਆਂ ਸਨ ਅਤੇ ਛੱਤ ਅੰਦਰ ਵਲ ਨੂੰ ਡਿਗ ਰਹੀ ਸੀ, ਉਹ ਦੌੜ ਕੇ ਬਗ਼ੀਚੇ ਵਿਚ ਚਲੀਆਂ ਗਈਆਂ। ਜ਼ੋਰ ਦਾ ਧਮਾਕਾ ਹੋਇਆ। ਉਸ ਤੋਂ ਬਾਅਦ ਧੂੜ ਅਤੇ ਪਲੱਸਤਰ ਦੇ ਬੱਦਲ ਜਿਹੇ ਉੱਠੇ।

ਦਾਦੀ ਮਾਂ ਨੇ ਸੜਕ ਦੇ ਪਾਰ ਤੱਕਿਆ ਅਤੇ ਹੋਰ ਘਰਾਂ ਨੂੰ ਢਹਿ-ਢੇਰੀ ਹੁੰਦੇ ਦੇਖਿਆ, ਇੰਨ-ਬਿੰਨ ਜਿਵੇਂ ਕੋਈ ਅਦਿੱਖ ਦੈਂਤ ਉਹਨਾਂ ਨੂੰ ਤੋੜ-ਫੋੜ ਕੇ ਥੱਲੇ ਸੁੱਟ ਰਿਹਾ ਸੀ।

ਹਵਾ ਬੜੀ ਅਜੀਬ ਸੀ, ਸ਼ਾਂ-ਸ਼ਾਂ ਕਰਦੀ, ਸੀਟੀਆਂ ਵਜਾਉਂਦੀ ਹੋਈ। ਪਰ, ਇਹ ਹਵਾ ਨਹੀਂ ਸੀ, ਜਿਸ ਨਾਲ ਇਹ ਸਾਰਾ ਨੁਕਸਾਨ ਹੋਇਆ ਸੀ; ਇਹ ਤਾਂ ਧਰਤੀ ਦੀ ਥਰਥਰਾਹਟ ਸੀ, ਜਿਸ ਨੇ ਇੱਟਾਂ ਤੇ ਪਲੱਸਤਰ, ਕੜੀਆਂ ਤੇ ਸ਼ਤੀਰੀਆਂ ਨੂੰ ਹਿਲਾ ਕੇ ਢਿੱਲਾ ਕਰ ਦਿੱਤਾ ਸੀ। ਹਵਾ ਸਾਹ-ਘੁੱਟਵੀਂ ਧੂੜ ਨਾਲ ਭਰੀ ਹੋਈ ਸੀ। ਉਹਨਾਂ ਕੋਲੋਂ ਬੋਲਿਆ ਨਹੀਂ ਸੀ ਜਾ ਰਿਹਾ।

ਸਾਰੇ ਘਰ ਕਿੰਨੇ ਕਮਜ਼ੋਰ ਜਾਪ ਰਹੇ ਸਨ, ਦਾਦੀ ਮਾਂ ਨੇ ਸੋਚਿਆ। ਜਿਵੇਂ ਗੁੱਡੀਆਂ ਦੇ ਘਰ ਹੋਣ। ਫਿਰ ਵੀ ਉਹਨਾਂ ਵਿਚੋਂ ਬਹੁਤੇ ਘਰ ਸੌ ਵਰ੍ਹਿਆਂ ਤੋਂ ਵੱਧ ਸਮੇਂ ਤੋਂ ਖੜੇ ਸਨ। ਕਿੱਥੇ ਸੌ ਸਾਲ—ਅਤੇ ਕਿੱਥੇ ਪਲ ਵਿਚ ਸਭ ਕੁੱਝ ਖ਼ਤਮ।

ਧਰਤੀ ਦੀ ਥਰਥਰਾਹਟ ਬੰਦ ਹੋ ਗਈ ਸੀ, ਪਰ ਉਹਨਾਂ ਦਾ ਘਰ ਹੁਣ ਤੱਕ ਮਲਬੇ ਦਾ ਢੇਰ ਬਣ ਚੁੱਕਾ ਸੀ। ਪਲੰਘ ਦਾ ਚੌਖਟਾ ਇੱਕ ਟੁੱਟੀ ਹੋਈ ਬਾਰੀ ਚੋਂ ਬਾਹਰ ਨਿਕਲਿਆ ਹੋਇਆ ਸੀ। ਗ਼ੁਸਲਖ਼ਾਨੇ ਦੇ ਇੱਕ ਨਲਕੇ ਚੋਂ, ਘੁਸੜ-ਮੁਸੜ ਹੋਏ ਇੱਕ ਸੋਫ਼ੇ 'ਤੇ ਪਰਲ-ਪਰਲ ਪਾਣੀ ਵਗ ਰਿਹਾ ਸੀ। ਇਥੇ ਟੁੱਟੇ ਹੋਏ ਮੇਜ਼ ਅਤੇ ਕੁਰਸੀ ਦੇ ਟੁਕੜੇ ਪਏ ਸਨ, ਤਾਂ ਉਥੇ ਪਾਟੀ ਹੋਈ ਦਰੀ ਦਾ ਟੋਟਾ। ਕਿਧਰੇ ਜਾਣੀ-ਪਛਾਣੀ ਹੈਟ ਪਈ ਸੀ, ਕਿਧਰੇ ਮਿੱਧੀਆਂ-ਮਧੋਲੀਆਂ ਤੇ ਫਟੀਆਂ ਹੋਈਆਂ ਕਿਤਾਬਾਂ, ਕਿਧਰੇ ਮੁੜੀ-ਤੁੜੀ ਛਤਰੀ। ਅਤੇ ਇਹ ਸਭ ਇਸ ਗੱਲ ਦਾ ਚੇਤਾ ਕਰਾਉਂਦੇ ਸਨ ਕਿ ਕਦੀ ਇਹ ਇੱਕ ਘਰ ਸੀ !

ਬੱਕਰੀ ਲਾਪਤਾ ਸੀ, ਮੁਰਗ਼ੀਆਂ ਗ਼ਾਇਬ ਸਨ। ਜੇ ਕੋਈ ਚੀਜ਼ ਅਛੋਹ

ਰਹਿ ਗਈ ਸੀ, ਤਾਂ ਉਹ ਸੀ, ਉਹ ਕੱਪੜੇ ਜੋ ਡੌਲੀ ਅਤੇ ਦਾਦੀ ਮਾਂ ਸੁੱਕਣ ਲਈ ਲਟਕਾਉਂਦੀਆਂ ਰਹੀਆਂ ਸਨ। ਉਹ ਤਾਰ 'ਤੇ ਪੱਕੀ ਤਰ੍ਹਾਂ ਲਟਕੇ ਹਵਾ ਵਿਚ ਏਧਰ-ਓਧਰ ਫੜ ਫੜ ਕਰ ਰਹੇ ਸਨ।

ਦੂਰ-ਪਾਰ ਤੋਂ ਚੀਕਾਂ ਹਵਾ ਦੇ ਮੋਢਿਆਂ 'ਤੇ ਸਵਾਰ, ਉਹਨਾਂ ਤੱਕ ਆ ਰਹੀਆਂ ਸਨ—ਮਦਦ ਲਈ ਆਖ ਰਹੀਆਂ ਚੀਕਾਂ, ਇੱਕ ਦੂਸਰੇ ਨੂੰ ਹਾਕਾਂ ਮਾਰ ਟਹੇ ਲੋਕ, ਕਈ ਐਵੇਂ ਹੀ ਚਿੱਲਾ ਰਹੇ ਲੋਕ, ਕਿਉਂਕਿ ਉਹਨਾਂ ਪਾਸ ਕਰਨ ਲਈ ਹੋਰ ਕੁੱਝ ਸੀ ਵੀ ਨਹੀਂ।

ਡੌਲੀ ਅਤੇ ਦਾਦੀ ਮਾਂ ਬਗ਼ੀਚੇ ਦੇ ਵਿਚਕਾਰ ਬੁੱਤ ਬਣੀ ਖੜੀਆਂ ਸਨ। ਉਹ ਏਨੀਆਂ ਭੈਅ-ਭੀਤ ਸਨ ਕਿ ਹਿੱਲਜੁਲ ਨਹੀਂ ਸਨ ਸਕੀਆਂ—ਜਦ ਤੱਕ ਕਿ ਉਹਨਾਂ ਦਾਦਾ ਜੀ ਅਤੇ ਮੁਕੇਸ਼ ਨੂੰ ਸੜਕ 'ਤੇ ਦੌੜਦਿਆਂ, ਆਪਣੀ ਵਲ ਆਉਂਦੇ ਨਹੀਂ ਸੀ ਦੇਖ ਲਿਆ।

ਪਿਕਲ ਨੇ ਆਪਣੇ ਆਪ ਨੂੰ ਸਟੋਰ-ਰੂਮ ਵਿਚ ਫਸੇ ਦੇਖਿਆ। ਉਹ ਦੋ ਵੱਡੇ-ਵੱਡੇ ਬਕਸਿਆਂ ਵਿਚਕਾਰ ਦੌੜਦਾ-ਫਿਰਦਾ ਰਿਹਾ ਸੀ, ਇੱਕ ਡਰੇ ਹੋਏ ਚੂਹੇ ਨੂੰ ਫੜਨ ਦੀ ਕੋਸ਼ਿਸ਼ ਕਰਦਾ ਹੋਇਆ, ਜਦ ਛੱਤ ਬਕਸਿਆਂ ਉੱਪਰ ਆ ਡਿੱਗੀ ਸੀ। ਹਰ ਥਾਂ ਗਰਦਾ ਅਤੇ ਹਨੇਰਾ ਪਸਰ ਗਿਆ ਸੀ। ਪਿਕਲ ਨੂੰ ਇਹ ਉੱਕਾ ਹੀ ਪਸੰਦ ਨਹੀਂ ਸੀ। ਉਹ ਉਸ ਸਾਹ ਘੁੱਟਵੀਂ ਖੁੱਡ ਵਿਚੋਂ ਬਾਹਰ ਆਉਣਾ ਚਾਹੁੰਦਾ ਸੀ, ਅਤੇ ਉਹ ਐਵੇਂ ਬੈਠੇ ਰਹਿਣਾ ਵੀ ਨਹੀਂ ਸੀ ਚਾਹੁੰਦਾ ਕਿ ਕੋਈ ਆਵੇ ਅਤੇ ਉਸ ਨੂੰ ਬਚਾਵੇ। ਦਕਸ਼ੂੰਦ ਦੀ ਅੰਤਰ-ਸੋਝੀ ਅਤੇ ਚੂਹਿਆਂ ਨੂੰ ਖੋਜ ਕੱਢਣ ਦਾ ਉਸ ਦਾ ਆਪਣਾ ਤਜਰਬਾ ਉਸ ਦੇ ਕੰਮ ਆਏ। ਉਹ ਮਲਬੇ ਵਿਚ ਖੁੱਡ ਬਣਾਉਣ ਲੱਗ ਪਿਆ ਤਾਂ ਜੋ ਬਾਹਰ ਨਿਕਲਣ ਲਈ ਸੁਰੰਗ ਤਿਆਰ ਕਰ ਸਕੇ।

# 3

ਮੁਮਤਾਜ਼ ਦੀ ਝੁੱਗੀ ਉਹਨਾਂ ਕੁੱਝ ਕੁ ਘਰਾਂ ਵਿਚੋਂ ਇੱਕ ਸੀ, ਜੋ ਖੜ੍ਹੇ ਰਹਿ ਗਏ ਸਨ। ਹਲਕੀ-ਫੁਲਕੀ ਅਤੇ ਕਮਜ਼ੋਰ-ਜਿਹੀ, ਲੱਕੜੀ ਦੇ ਫੱਟੇ-ਫੱਟੀਆਂ ਦੀ ਬਣੀ, ਅਤੇ ਘਾਹ-ਫੂਸ ਦੀ ਛੱਤ ਵਾਲੀ ਇਹ ਝੁੱਗੀ ਤੇਜ਼ ਹਵਾ ਨਾਲ ਉਡ ਸਕਦੀ ਸੀ। ਪਰ ਉਹ ਭੁਚਾਲ ਦੇ ਸਾਹਮਣੇ ਟਿਕੀ ਰਹੀ। ਜਿੱਥੇ ਇੱਟਾਂ ਤੇ ਪਲੱਸਤਰ ਦੇ ਘਰ ਧੜੰਮ ਕਰਕੇ ਥੱਲੇ ਆ ਡਿੱਗੇ ਸਨ, ਉਥੇ ਲੱਕੜੀ ਦਾ ਇਹ ਹਲਕਾ ਜਿਹਾ ਢਾਂਚਾ, ਧਰਤੀ ਦੇ ਹਿੱਲਣ-ਡੋਲਣ ਨਾਲ ਕੰਬਿਆ-ਥਰਥਰਾਇਆ ਅਤੇ ਏਧਰ-ਓਧਰ ਡੋਲਿਆ ਤਾਂ ਜ਼ਰੂਰ ਸੀ, ਪਰ ਅਖ਼ੀਰ ਇਹ ਅਡੋਲ ਖੜ੍ਹਾ ਰਿਹਾ ਸੀ।

ਡੌਲੀ ਨੂੰ ਇਹ ਝੁੱਗੀ ਛੇਤੀ ਹੀ ਆਪਣੇ ਘਰ ਵਾਂਗ ਲੱਗਣ ਲੱਗ ਪਈ ਅਤੇ ਉਹਨੇ ਰਸੋਈਏ ਦੇ ਬੱਚਿਆਂ ਨਾਲ ਮਿੱਟੀ ਦੇ ਕੱਚੇ ਤੇ ਕੂਲੇ ਫ਼ਰਸ਼ 'ਤੇ ਖੇਡਣਾ ਸ਼ੁਰੂ ਕਰ ਦਿੱਤਾ। ਮੁਕੇਸ਼ ਅਜੇ ਤੱਕ ਦਾਦਾ ਜੀ ਨਾਲ ਚਿਪਕਿਆ ਹੋਇਆ ਸੀ, ਜਦ ਕਿ ਦਾਦੀ ਮਾਂ ਚੂਲਿਆਂ 'ਤੇ ਹੱਥ ਰੱਖੀ, ਮਕਾਨ ਦੇ ਮਲਬੇ ਦਾ ਸਰਵੇਖਣ ਕਰ ਰਹੀ ਸੀ।

"ਮੇਰਾ ਖ਼ਿਆਲ ਹੈ ਰਾਕੇਸ਼ ਠੀਕ-ਠਾਕ ਹੈ," ਦਾਦਾ ਜੀ ਨੇ ਆਖਿਆ। "ਜੇ ਤੂੰ ਮੁਕੇਸ਼ ਦਾ ਧਿਆਨ ਰੱਖੇਂ, ਤਾਂ ਮੈਂ ਜਾ ਕੇ ਉਸ ਦਾ ਪਤਾ ਕਰਾਂ।"

"ਹਾਂ, ਹਾਂ, ਜਾਉ, ਪਤਾ ਕਰੋ। ਮੈਨੂੰ ਉਸ ਦੀ ਬਹੁਤ ਚਿੰਤਾ ਹੋ ਰਹੀ ਹੈ," ਦਾਦੀ ਮਾਂ ਨੇ ਆਖਿਆ। "ਅਤੇ ਸਾਨੂੰ ਭੁਚਾਲ ਦੇ ਇੱਕ ਹੋਰ ਝਟਕੇ ਦਾ ਸਾਹਮਣਾ ਵੀ ਕਰਨਾ ਪੈ ਸਕਦਾ ਹੈ !"

"ਤੁਸੀਂ ਏਥੇ ਠੀਕ-ਠਾਕ ਤਾਂ ਹੋ ਨਾ ?"

"ਹੁਣ ਏਥੇ ਡਿਗਣ ਲਈ ਹੋਰ ਕੁਝ ਬਾਕੀ ਬਚਿਆ ਹੀ ਨਹੀਂ। ਮੁਮਤਾਜ਼ ਆਖਦਾ ਹੈ ਕਿ ਅੱਜ ਰਾਤ ਸਾਨੂੰ ਉਹਨਾਂ ਦੇ ਘਰ 'ਚ ਹੀ ਸੌਣਾ ਚਾਹੀਦਾ ਹੈ। ਇਹੋ ਸੱਭ ਤੋਂ ਸੁਰੱਖਿਅਤ ਥਾਂ ਜਾਪਦੀ ਹੈ।"

"ਤੂੰ ਅਤੇ ਬੱਚੇ ਏਥੇ ਸੌਂ ਸਕਦੇ ਹੋ। ਮੈਂ ਬਾਹਰ ਖੁਲ੍ਹੇ ਵਿੱਚ ਸੌਂ ਜਾਵਾਂਗਾ। ਕਾਫ਼ੀ ਗਰਮੀ ਹੈ ਅਤੇ ਮੇਰਾ ਨਹੀਂ ਖ਼ਿਆਲ ਕਿ ਵਰਖਾ ਹੋਵੇਗੀ !"

ਜਦੋਂ ਦਾਦਾ ਜੀ ਰਾਕੇਸ਼ ਦੀ ਢੂੰਡ-ਭਾਲ ਕਰਨ ਚਲੇ ਗਏ, ਤਾਂ ਦਾਦੀ

ਮਾਂ ਅਤੇ ਮੁਮਤਾਜ਼ ਨੇ ਮਕਾਨ ਦੇ ਖੰਡਰ-ਖੋਲੇ ਚੋਂ ਉਹਨਾਂ ਚੀਜ਼ਾਂ ਦੀ ਤਲਾਸ਼ ਸ਼ੁਰੂ ਕੀਤੀ, ਜਿਹਨਾਂ ਨੂੰ ਹੁਣ ਵੀ ਵਰਤੋਂ ਵਿਚ ਲਿਆਂਦਾ ਜਾ ਸਕਦਾ ਸੀ। ਮੰਦੇ ਭਾਗਾਂ ਨੂੰ ਉਹਨਾਂ ਦਾ ਜ਼ਿਆਦਾਤਰ ਸਾਮਾਨ, ਮਲਬੇ ਦੇ ਢੇਰ ਵਿਚ ਕਾਫ਼ੀ ਹੇਠਾਂ ਦੱਬਿਆ ਗਿਆ ਸੀ ਅਤੇ ਬਾਹਰ ਕੱਢਣ ਦੇ ਕਾਬਲ ਸ਼ਾਇਦ ਇਹ ਚੀਜ਼ਾਂ ਹੀ ਬਚੀਆਂ ਰਹਿ ਗਈਆਂ ਸਨ—ਇੱਕ ਟੁੱਟੀ-ਭੱਜੀ ਬੱਚਾ-ਗੱਡੀ, ਕੱਪੜਿਆਂ ਦਾ ਇਕ ਬਕਸਾ, ਸਾਰਡੀਨ ਮੱਛੀ ਦੇ ਕੁੱਝ ਡੱਬੇ, ਫਲਾਂ ਦੇ ਰਸ ਦੇ ਕੁਝ ਡੱਬੇ ਜੋ ਰਿੜ੍ਹ ਕੇ ਘਾਹ ਵਿਚ ਚਲੇ ਗਏ ਸਨ ਅਤੇ ਦਾਦਾ ਜੀ ਦੀ ਟਾਈਪ ਦੀ ਮਸ਼ੀਨ, ਜੋ ਉਂਜ ਵੀ ਕੰਮ ਨਹੀਂ ਸੀ ਕਰਦੀ। ਉਹਨਾਂ ਨੂੰ ਇਸ ਗੱਲ ਦੀ ਕੋਈ ਖ਼ਬਰ-ਸਾਰ ਨਹੀਂ ਸੀ ਕਿ ਪਿਕਲ ਢਹਿ-ਢੇਰੀ ਹੋਈ ਇਮਾਰਤ ਵਿਚ ਸਾਰੀਆਂ ਚੀਜ਼ਾਂ ਦੇ ਥੱਲੇ-ਦੱਬਿਆ ਹੋਇਆ ਹੈ। ਉਹਨਾਂ ਦਾ ਖ਼ਿਆਲ ਸੀ ਕਿ ਉਹ ਕਿਧਰੇ ਗੁਆਂਢ ਵਿਚ ਹੋਵੇਗਾ, ਹਮੇਸ਼ਾ ਵਾਂਗ ਏਧਰ-ਓਧਰ ਦੌੜਦਾ-ਭੱਜਦਾ, ਮੁਸੀਬਤ ਦੇ ਕਾਰਨ ਦਾ ਪਤਾ ਲਾਉਣ ਦੀ ਕੋਸ਼ਿਸ਼ ਕਰਦਾ।

"ਮੇਰੀਆਂ ਗੁੱਡੀਆਂ ਲੱਭੋ !" ਡੌਲੀ ਨੇ ਤਰਲਾ ਕੀਤਾ। "ਅਤੇ ਗੁੱਡੀਆਂ ਦਾ ਘਰ ਵੀ !"

ਪਰ ਗੁੱਡੀਆਂ ਦਾ ਘਰ ਹੁਣ ਬਚਿਆ ਹੀ ਨਹੀਂ ਸੀ !

"ਹੁਣ ਹੋਰ ਖਿਡੌਣੇ ਨਹੀਂ ਮਿਲਣਗੇ !" ਮੁਕੇਸ਼ ਨੇ ਇਉਂ ਆਖਿਆ, ਜਿਵੇਂ ਉਹ ਵੱਡਾ ਹੋ ਗਿਆ ਹੋਵੇ ਅਤੇ ਹਰ ਗੱਲ ਸੋਚ-ਸਮਝ ਕੇ ਕਰ ਰਿਹਾ ਹੋਵੇ। "ਹੁਣ ਅਸੀਂ ਗ਼ਰੀਬ ਹੋ ਗਏ ਹਾਂ।"

"ਕੀ ਬੈਂਕ ਵੀ ਢਹਿ-ਢੇਰੀ ਹੋ ਗਿਐ ?" ਡੌਲੀ ਨੇ ਪੁੱਛਿਆ।

"ਜ਼ਰੂਰ ਹੋ ਗਿਆ ਹੋਵੇਗਾ !" ਮੁਕੇਸ਼ ਨੇ ਕਿਸੇ ਸਿਆਣੇ ਵਾਂਗ ਆਖਿਆ।

ਦਾਦਾ ਜੀ ਦੀ, ਮੌਸਮ ਸਾਫ਼ ਰਹਿਣ ਦੀ ਭਵਿੱਖਬਾਣੀ ਦੇ ਬਾਵਜੂਦ ਵਰਖਾ ਹੋਣ ਲੱਗ ਪਈ ਅਤੇ ਉਹਨਾਂ ਨੂੰ ਮੁਮਤਾਜ਼ ਦੀ ਛੋਟੀ ਜਿਹੀ ਝੁੱਗੀ ਵਿਚ ਪਨਾਹ ਲੈਣੀ ਪਈ। ਛੋਟੇ ਜਿਹੇ ਕਮਰੇ ਵਿਚ ਬਹੁਤ ਭੀੜ ਹੋ ਗਈ ਸੀ, ਪਰ ਮੁਮਤਾਜ਼ ਨੇ ਇਸ ਦੀ ਕੋਈ ਪਰਵਾਹ ਨਹੀਂ ਸੀ ਕੀਤੀ—ਉਸ ਦਾ ਦਿਲ ਬਹੁਤ ਵੱਡਾ ਸੀ।

ਇੱਕ ਤਰ੍ਹਾਂ ਨਾਲ ਮੂਧੀ ਹੋਈ ਉੱਛਲਦੀ ਹੋਈ ਝੀਲ ਦਾ ਪਾਣੀ, ਓਨੀ ਹੀ ਤੇਜ਼ੀ ਨਾਲ ਵਗ ਕੇ ਬਾਹਰ ਨਿਕਲਿਆ, ਜਿੰਨੀ ਤੇਜ਼ੀ ਨਾਲ ਉਹ ਆਲੇ -ਦੁਆਲੇ ਦੇ ਇਲਾਕੇ ਵਿਚ ਭਰ ਗਿਆ ਸੀ। ਰਾਕੇਸ਼ ਰੁੱਖ ਦੀਆਂ ਟਹਿਣੀਆਂ ਵਿਚੋਂ ਦੀ, ਆਪਣੇ ਸਕੂਲ ਵਲ ਨੂੰ ਝਾਕ ਰਿਹਾ ਸੀ। ਉਹ ਵਕਤ ਦਾ ਪਤਾ ਲਾਉਣਾ ਚਾਹੁੰਦਾ ਸੀ। ਸਕੂਲ ਦੀ ਇਮਾਰਤ ਦੇ ਉੱਪਰ ਬਣਿਆ ਘੰਟਾ ਘਰ ਆਮ ਤੌਰ 'ਤੇ ਕਈ ਮੀਲ ਦੂਰ ਤੋਂ ਦਿੱਸ ਪੈਂਦਾ ਸੀ, ਪਰ ਹੁਣ ਉਸ ਦਾ ਕਿਧਰੇ ਕੋਈ ਨਾਂ-ਨਿਸ਼ਾਨ ਨਹੀਂ ਸੀ। ਅਸਲ ਵਿਚ, ਇਹ ਉਸ ਵਕਤ ਲੋਪ ਹੋ ਗਿਆ ਸੀ, ਜਦ ਸਕੂਲ ਦੀ ਇਮਾਰਤ ਢਹਿ-ਢੇਰੀ ਹੋ ਗਈ ਸੀ। ਹੁਣ

ਵੀ ਹੈੱਡਮਾਸਟਰ ਸਾਹਿਬ ਨੂੰ, ਉਹਨਾਂ ਦੇ ਮੇਜ਼ ਦੇ ਆਸ-ਪਾਸ ਪਏ ਮਲਬੇ ਦੇ ਢੇਰ ਵਿਚੋਂ ਬਾਹਰ ਕੱਢਣ ਦੀ ਸਿਰਤੋੜ ਕੋਸ਼ਿਸ਼ ਕੀਤੀ ਜਾ ਰਹੀ ਸੀ, ਜਿੱਥੇ ਕਿ ਉਹ ਇੱਕ ਸ਼ਤੀਰੀ ਦੇ ਡਿੱਗ ਪੈਣ ਕਾਰਨ ਫਸ ਗਏ ਸਨ। ਜਮਾਤਾਂ ਤਾਂ ਜਿਵੇਂ ਕਲਤਗਾਹ ਬਣ ਨਿੱਬੜੀਆਂ ਸਨ, ਰਸੋਈ ਘਰ ਵਿਚ ਅੱਗ ਲੱਗ ਗਈ ਸੀ ਜੋ ਇਮਾਰਤ ਦੇ ਹੋਰ ਹਿੱਸਿਆਂ ਵਿਚ ਵੀ ਫੈਲਦੀ ਜਾ ਰਹੀ ਸੀ। ਸਕੂਲ ਦੇ ਦੋਬਾਰਾ ਸ਼ੁਰੂ ਹੋਣ ਵਿਚ ਹੁਣ ਕਈ ਮਹੀਨੇ ਲੱਗ ਜਾਣਗੇ। ਕਈ ਜਣੇ ਤਾਂ ਏਥੇ, ਮੁੜ ਕਦੀ ਪਰਤ ਕੇ ਹੀ ਨਹੀਂ ਆਉਣਗੇ।

ਕੁਝ ਚਿਰ ਬਾਅਦ ਰਾਕੇਸ਼ ਰੁੱਖ ਤੋਂ ਥੱਲੇ ਉੱਤਰ ਆਇਆ। ਉਹਨੇ ਚਾਰੇ ਪਾਸੇ ਆਪਣੀ ਸਾਈਕਲ ਲੱਭਣ ਦੀ ਕੋਸ਼ਿਸ਼ ਕੀਤੀ ਪਰ ਉਹ ਉਸ ਨੂੰ ਕਿਤੇ ਵੀ ਨਜ਼ਰ ਨਾ ਆਈ। ਹੋਰ ਬਹੁਤ ਸਾਰੀਆਂ ਚੀਜ਼ਾਂ, ਪਾਣੀ ਨਾਲ ਰੁੜ੍ਹ ਕੇ ਰੁੱਖ ਦੀਆਂ ਜੜ੍ਹਾਂ ਪਾਸ ਆ ਗਈਆਂ ਸਨ, ਜਿਹਨਾਂ ਵਿਚ ਇੱਕ ਮਰੀ ਹੋਈ ਬਿੱਲੀ, ਡੁੱਬ ਕੇ ਮੋਏ ਕਈ ਸਾਰੇ ਚੂਜ਼ੇ, ਕਈ ਮੱਛੀਆਂ, ਜੋ ਪਾਣੀ ਦੇ ਉੱਤਰ ਜਾਣ ਮਗਰੋਂ ਲੁੱਛਦੀਆਂ-ਤੜਪਦੀਆਂ ਰਹਿ ਗਈਆਂ ਸਨ, ਅਤੇ ਸਿਨਮੇ ਦੇ ਇਸ਼ਤਿਹਾਰ ਵਾਲਾ ਇਕ ਬੋਰਡ ਵੀ ਸ਼ਾਮਿਲ ਸੀ। ਬੰਬਈ ਦੇ ਇੱਕ ਪ੍ਰਸਿੱਧ ਫ਼ਿਲਮੀ ਸਿਤਾਰੇ ਦਾ ਚਿਹਰਾ ਚਿੱਕੜ 'ਚੋਂ ਬਾਹਰ ਝਾਕ ਰਿਹਾ ਸੀ।

ਦੂਰ-ਪਰ੍ਹੇ ਉਹਨੂੰ ਧੂੜ ਦਾ ਇੱਕ ਬਹੁਤ ਵੱਡਾ ਬੱਦਲ ਦਿਸਿਆ। ਉਦੋਂ ਤਾਂ ਉਸ ਨੂੰ ਠੀਕ ਤਰ੍ਹਾਂ ਪਤਾ ਨਾ ਲੱਗਾ, ਪਰ ਉਹ ਧੂੜ ਸੈਆਂ ਢਹਿ-ਢੇਰੀ ਹੋ ਚੁੱਕੀਆਂ ਜਾਂ ਹਾਨੀ-ਗ੍ਰੱਸਤ ਇਮਾਰਤਾਂ 'ਚੋਂ ਉੱਠ ਰਹੀ ਸੀ। ਰਾਕੇਸ਼ ਨੂੰ ਨਿਸ਼ਚੇ ਹੀ ਇਹ ਪਤਾ ਲੱਗ ਚੁੱਕਾ ਸੀ ਕਿ ਭੁਚਾਲ ਆਇਆ ਸੀ, ਇੱਕ ਅਜਿਹਾ ਜ਼ੋਰਦਾਰ ਭੁਚਾਲ, ਜਿਸ ਨੂੰ ਬਹੁਤ ਵਿਸ਼ਾਲ ਖੇਤਰ ਵਿਚ ਮਹਿਸੂਸ ਕੀਤਾ ਗਿਆ ਹੋਵੇਗਾ ! ਉਸ ਦੇ ਦਾਦਾ-ਦਾਦੀ ਅਤੇ ਭੈਣ-ਭਰਾ ਦਾ ਕੀ ਹੋਇਆ ਹੋਵੇਗਾ ? ਉਹ ਸ਼ਹਿਰ ਦੇ ਵਿਚੋਂ ਦੀ ਜਾਣ ਵਾਲੀ ਸੜਕ 'ਤੇ, ਆਪਣੇ ਘਰ ਵਲ ਨੂੰ ਦੌੜਨ ਲੱਗ ਪਿਆ।

ਉਸ ਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਜਿੱਥੋਂ ਦੀ ਉਹ ਦੌੜਿਆ ਜਾ ਰਿਹਾ ਸੀ, ਕੀ ਉਹ ਉਹੀ ਸ਼ਹਿਰ ਸੀ ਕਿਉਂਕਿ ਕਈ ਜਾਣੀਆਂ-ਪਛਾਣੀਆਂ ਨਿਸ਼ਾਨੀਆਂ ਉੱਕਾ ਹੀ ਲੋਪ ਹੋ ਚੁੱਕੀਆਂ ਸਨ। ਸ਼ਹਿਰ ਦਾ ਸੱਭ ਤੋਂ ਵੱਡਾ ਅਤੇ ਮਹਿੰਗਾ ਹੋਟਲ, ਗ੍ਰੈਂਡ ਈਸਟਰਨ ਮਿੱਟੀ ਦਾ ਢੇਰ ਬਣ ਕੇ ਰਹਿ ਗਿਆ ਸੀ। ਉਸ ਦੇ ਬਹੁਤ ਸਾਰੇ ਮਹਿਮਾਨ ਮਾਰੇ ਗਏ ਸਨ। ਬਾਹਰ ਮੈਦਾਨ ਵਿਚ ਇਕ ਐਂਬੂਲੈਂਸ ਖੜੀ ਸੀ ਅਤੇ ਸੜਕ ਦੇ ਪਾਰ ਖੜਾ ਫ਼ਾਇਰ-ਬਰਗੇਡ ਥਾਂ-ਥਾਂ ਤੋਂ ਉੱਠ ਰਹੀਆਂ ਅੱਗ ਦੀਆਂ ਲਾਟਾਂ ਨੂੰ ਬੁਝਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਰਾਕੇਸ਼ ਸੁਤੇ-ਸਿਧ ਹੀ ਬਚਾਅ-ਕੰਮਾਂ ਵਿਚ ਲੱਗੇ ਕਰਮਚਾਰੀਆਂ ਦੀ ਮਦਦ ਕਰਨ ਲੱਗ ਪਿਆ, ਜੋ ਮਲਬਾ ਸਾਫ਼ ਕਰਨ ਵਿਚ ਜੁਟੇ ਹੋਏ ਸਨ। ਉਹ ਇੱਟਾਂ ਅਤੇ ਟੁੱਟੇ ਭੱਜੇ ਸਾਮਾਨ ਨੂੰ ਏਧਰ-ਓਧਰ ਹਟਾਉਣ ਤੋਂ ਛੁੱਟ



ਕੁਝ ਵਧੇਰੇ ਨਹੀਂ ਸੀ ਕਰ ਸਕਦਾ ! ਫਿਰ ਉਹਨੇ ਮਹਿਸੂਸ ਕੀਤਾ ਕਿ ਸ਼ਾਇਦ ਉਸ ਦੇ ਆਪਣੇ ਘਰ ਦੀ ਵੀ ਇਹੀ ਹਾਲਤ ਹੋਈ ਹੋਵੇਗੀ ! ਅਤੇ ਉਹ ਕੁਝ ਚਿਰ ਲਈ ਰੁਕ ਗਿਆ ਅਤੇ ਕਦੀ ਆਲੀਸ਼ਾਨ ਰਹਿ ਚੁੱਕੇ ਹੋਟਲ ਦੇ ਮਲਬੇ ਨੂੰ ਭੈਅ-ਭੀਤ ਹੋ ਕੇ ਤੱਕਣ ਲੱਗਾ। ਏਨੇ ਨੂੰ ਉਹਨੇ ਆਪਣੇ ਮੋਢੇ 'ਤੇ ਕਿਸੇ ਦੇ ਹੱਥ ਦੀ ਛੋਹ ਅਨੁਭਵ ਕੀਤੀ। ਦਾਦਾ ਜੀ ਉਸ ਦੇ ਕੋਲ ਖੜੇ ਸਨ।

"ਤੂੰ ਠੀਕ ਤਾਂ ਹੈਂ, ਮੇਰੇ ਬੱਚੇ ?"

ਰਾਕੇਸ਼ ਨੇ ਸਿਰ ਹਿਲਾਇਆ ਹਾਲਾਂਕਿ ਉਹ ਹੱਕਾ-ਬੱਕਾ ਜਾਪ ਰਿਹਾ ਸੀ। ਉਹਨੇ ਪੁੱਛਿਆ, "ਅਤੇ ਘਰ ਵਿਚ ਸਭ ...?"

"ਉਹ ਸਭ ਠੀਕ ਹਨ।" ਦਾਦਾ ਜੀ ਨੇ ਮਕਾਨ ਬਾਰੇ ਕੋਈ ਜ਼ਿਕਰ ਨਾ ਕੀਤਾ। "ਚਲ, ਆ, ਏਥੇ ਤੂੰ ਕੁਝ ਵੀ ਨਹੀਂ ਕਰ ਸਕਦਾ ! ਤੇਰੀ ਸਾਈਕਲ ਦਾ ਕੀ ਹੋਇਆ ?"

"ਉਹ ਤਾਂ ਪਾਣੀ ਵਿਚ ਰੁੜ੍ਹ ਗਈ। ਝੀਲ ਦਾ ਸਾਰਾ ਪਾਣੀ ਜਿਵੇਂ ਉੱਛਲ-ਉਛਲ ਕੇ ਬਾਹਰ ਆ ਗਿਆ ਸੀ। ਮੈਨੂੰ ਤਾਂ ਇੱਕ ਰੁੱਖ 'ਤੇ ਚੜ੍ਹਨਾ ਪਿਆ।

ਉਹ ਚੁੱਪਚਾਪ ਤੁਰਦੇ, ਘਰ ਪੁੱਜ ਗਏ। ਪਰ ਉਹਨਾਂ ਦੇ ਚਾਰੇ ਪਾਸੇ ਸ਼ੋਰ-ਸ਼ਰਾਬਾ ਅਤੇ ਹਫੜਾ-ਦਫੜੀ ਮਚੀ ਹੋਈ ਸੀ।

ਰਾਕੇਸ਼ ਨੇ ਇਹ ਕਦਾਚਿਤ ਨਹੀਂ ਸੀ ਸੋਚਿਆ ਕਿ ਉਹ ਆਪਣੇ ਘਰ ਨੂੰ ਪੂਰੀ ਤਰ੍ਹਾਂ ਖੰਡਰ-ਖੋਲੇ ਹੋਇਆ ਤੱਕੇਗਾ। ਉਹਨੇ ਸਦਮੇ ਨਾਲ ਡੌਰ-ਭੌਰ ਚੌਹੀਂ ਪਾਸੀਂ ਨਿਰਾਸ਼ਾ ਨਾਲ ਤੱਕਿਆ।

"ਸਭ ਕੁੱਝ ਖ਼ਤਮ ਹੋ ਗਿਐ," ਆਖ਼ਿਰ ਉਹ ਬੋਲਿਆ। "ਬਦਕਿਸਮਤੀ—ਕੇਹੀ ਘੋਰ ਭਿਆਨਕ ਬਦਕਿਸਮਤੀ ... !"

"ਨਹੀਂ," ਦਾਦਾ ਜੀ ਨੇ ਆਖਿਆ। "ਅਸੀਂ ਖ਼ੁਸ਼ਕਿਸਮਤ ਹਾਂ ਕਿ ਜ਼ਿੰਦਾ ਹਾਂ। ਕੀ ਅਜਿਹਾ ਨਹੀਂ ?"

# 4

ਉਸ ਰਾਤ ਚਿਰਕੇ ਜਿਹੇ ਦਾਦਾ ਜੀ ਨੂੰ ਸੰਦੇਹ ਹੋਇਆ ਕਿ ਕਿਤੇ ਉਹ ਬੋਲਣ ਵਿਚ ਬਹੁਤੀ ਜਲਦਬਾਜ਼ੀ ਤਾਂ ਨਹੀਂ ਕਰ ਬੈਠੇ ਸਨ। ਭੁਚਾਲ ਦਾ ਇੱਕ ਹੋਰ ਜ਼ੋਰਦਾਰ ਝਟਕਾ ਆਇਆ ਅਤੇ ਮੁਮਤਾਜ਼ ਦੀ ਕਮਜ਼ੋਰ ਜਿਹੀ ਝੁੱਗੀ ਇਸ ਤਰ੍ਹਾਂ ਡੋਲਣ ਅਤੇ ਝੂਲਣ ਲੱਗੀ ਜਿਵੇਂ ਉਹ ਗਰਮ ਹਵਾ ਵਾਲਾ ਕੋਈ ਗ਼ੁਬਾਰਾ ਹੋਵੇ। ਸ਼ਹਿਰ ਵਿਚ ਕਈ ਹੋਰ ਮਕਾਨ ਵੀ ਢਹਿ-ਢੇਰੀ ਹੋ ਗਏ।

ਦਾਦਾ ਜੀ ਮੌਸਮ ਦੇ ਮਾਮਲੇ 'ਚ ਵੀ ਗ਼ਲਤ ਸਾਬਿਤ ਹੋਏ, ਕਿਉਂਕਿ ਵਰਖਾ ਬੰਦ ਹੋਣ ਦਾ ਨਾਂ ਨਹੀਂ ਸੀ ਲੈ ਰਹੀ ਅਤੇ ਉਹਨਾਂ ਨੂੰ ਬਾਹਰ ਸੌਣ ਦਾ ਆਪਣਾ ਇਰਾਦਾ ਛੱਡਣਾ ਪਿਆ। ਬਾਕੀ ਸਾਰੇ ਪਾਟੀ ਦਰੀ ਦੇ ਟੁਕੜਿਆਂ ਅਤੇ ਮਕਾਨ 'ਚੋਂ ਸੁਰੱਖਿਅਤ ਕੱਢੇ ਗਏ ਬਿਸਤਰ 'ਚ, ਝੁੱਗੀ ਦੇ ਫ਼ਰਸ਼ 'ਤੇ ਲੇਟੇ ਹੋਏ ਸਨ। ਉਥੇ ਬਹੁਤ ਘਿਚਮਿਚ ਹੋ ਗਈ ਸੀ। ਅੱਧੀ ਥਾਂ ਮੁਮਤਾਜ਼, ਉਸ ਦੀ ਪਤਨੀ ਅਤੇ ਚਾਰ ਛੋਟੇ-ਛੋਟੇ ਬੱਚਿਆਂ ਨੇ ਘੇਰੀ ਹੋਈ ਸੀ ਅਤੇ ਬਾਕੀ ਦੀ ਅੱਧੀ ਥਾਂ 'ਚ ਦਾਦੀ ਮਾਂ ਅਤੇ ਪਰਿਵਾਰ ਦੇ ਹੋਰ ਜੀਅ ਲੇਟੇ ਹੋਏ ਸਨ। ਮੁਕੇਸ਼ ਅਤੇ ਛੋਟੇ ਬੱਚਿਆਂ ਤੋਂ ਛੁੱਟ ਕਿਸੇ ਨੂੰ ਵੀ ਬਹੁਤੀ ਨੀਂਦ ਨਾ ਆਈ।

ਅੱਧੀ ਕੁ ਰਾਤ ਨੂੰ ਪਿਕਲ ਮਲਬੇ ਵਿਚੋਂ ਦੀ ਰਾਹ ਬਣਾ ਕੇ ਆਖ਼ਰ ਬਾਹਰ ਨਿਕਲਣ ਵਿਚ ਸਫਲ ਹੋ ਹੀ ਗਿਆ। ਉਹ ਧੂੜ ਨਾਲ ਲਿੱਬੜ ਕੇ ਚਿੱਟਾ ਹੋ ਗਿਆ ਸੀ ਅਤੇ ਉਸ ਦੇ ਲੰਮੇ-ਲੰਮੇ ਕੰਨਾਂ ਵਿਚੋਂ ਇੱਕ ਲਗਭਗ ਲਮਕ ਹੀ ਗਿਆ ਸੀ। ਉਹ ਝੁੱਗੀ ਦੇ ਬਾਹਰ ਬੈਠ ਗਿਆ ਅਤੇ ਰਾਤ ਭਰ ਚਾਂਗਰ੍ਹਦਾ ਰਿਹਾ। ਸ਼ਹਿਰ ਦੇ ਹੋਰ ਹਿੱਸਿਆਂ ਵਿਚ, ਦੂਸਰੇ ਕੁੱਤੇ ਵੀ ਚਾਂਗ੍ਹਰਾਂ ਮਾਰਦੇ ਰਹੇ। ਇਹ ਇੱਕ ਅਨੋਖੀ ਤੇ ਡਰਾਉਣੀ ਕਿਸਮ ਦੀ ਰਾਤ ਸੀ, ਹਵਾ ਦੀ ਸ਼ੂਕਰ, ਵਰਖਾ ਦੀ ਟਿੱਪ-ਟਿੱਪ, ਕੁੱਤਿਆਂ ਦੀਆਂ ਚਾਂਗ੍ਹਰਾਂ ਅਤੇ ਹਰ ਪਲ ਭੁਚਾਲ ਦੇ ਇੱਕ ਹੋਰ ਝਟਕੇ ਦਾ ਸਹਿਮ !

ਦਾਦਾ ਜੀ ਨੇ ਦੇਖ ਲਿਆ ਸੀ ਕਿ ਭੁਚਾਲ ਦਾ ਝਟਕਾ ਆਉਣ 'ਤੇ ਝੁੱਗੀ ਹਾਲਾਂ ਕਿ ਏਧਰ-ਓਧਰ ਡੋਲਣ ਤਾਂ ਲੱਗ ਪਈ ਸੀ, ਪਰ ਇੱਟਾਂ ਤੇ ਪੱਥਰਾਂ ਦੀਆਂ ਵੱਡੀਆਂ-ਵੱਡੀਆਂ ਇਮਾਰਤਾਂ ਦੇ ਵਿਪਰੀਤ, ਜੋ ਏਨੀ ਛੇਤੀ ਢਹਿ-ਢੇਰੀ ਹੋ ਗਈਆਂ ਸਨ, ਉਸ ਦੇ ਹੇਠਾਂ ਡਿਗ ਪੈਣ ਦਾ ਕੋਈ

ਸੰਕੇਤ ਨਜ਼ਰ ਨਹੀਂ ਸੀ ਆਇਆ। ਭਾਵੇਂ ਉਹਨਾਂ ਨੂੰ ਉਸ ਵੇਲੇ ਪਤਾ ਨਹੀਂ ਸੀ ਕਿ ਇੱਟਾਂ ਅਤੇ ਪੱਥਰਾਂ ਦੀ ਬਣੀ ਹੋਈ ਲਗਭਗ ਹਰ ਚੀਜ਼ ਢਹਿ-ਢੇਰੀ ਹੋ ਗਈ ਸੀ। ਲੱਕੜੀ ਦੇ ਢਾਂਚੇ, ਭਾਵੇਂ ਉਹ ਕਿੰਨੇ ਹੀ ਕਮਜ਼ੋਰ ਸਨ; ਭੁਚਾਲ ਦੇ ਸਾਹਮਣੇ ਟਿਕੇ ਰਹੇ ਸਨ।

ਭੁਚਾਲ ਨਾਲ ਹੋਏ ਨੁਕਸਾਨ ਦਾ ਪੂਰਾ ਅੰਦਾਜ਼ਾ ਕੁਝ ਦਿਨਾਂ ਤੱਕ ਨਹੀਂ ਸੀ ਲਾਇਆ ਜਾ ਸਕਦਾ, ਕਿਉਂਕਿ ਭੁਚਾਲ ਸਾਰੇ ਅਸਾਮ ਅਤੇ ਬੰਗਾਲ ਦੇ ਕੁੱਝ ਹਿੱਸਿਆਂ ਵਿਚ ਆਇਆ ਸੀ। ਇੱਕ ਥਾਂ 'ਤੇ ਇੱਕ ਰੇਲ ਗੱਡੀ ਉਲਟ ਗਈ ਸੀ, ਜਦ ਕਿ ਇੱਕ ਹੋਰ ਪਟੜੀ ਤੋਂ ਹੇਠਾਂ ਉੱਤਰ ਗਈ ਸੀ। ਚਿਰਾਪੂੰਜੀ ਦੀਆਂ ਪਹਾੜੀਆਂ 'ਚ ਇੱਕ ਹਜ਼ਾਰ ਤੋਂ ਵੀ ਅਧਿੱਕ ਲੋਕਾਂ ਦੀਆਂ ਜਾਨਾਂ ਚਲੀਆਂ ਗਈਆਂ ਸਨ। ਸ਼ਕਤੀਸ਼ਾਲੀ ਬ੍ਰਹੱਮਪੁੱਤਰ ਦਰਿਆ ਦੇ ਕੰਢੇ ਟੁੱਟ ਗਏ ਸਨ ਅਤੇ ਕਈ ਕਿਸਾਨ ਹੜ੍ਹ ਵਿੱਚ ਡੁੱਬ ਗਏ ਸਨ। ਇੱਕ ਛੋਟੇ ਜਿਹੇ ਕਸਬੇ 'ਚ ਦੋ ਹਾਥੀ ਬਾਜ਼ਾਰ ਵਿਚ ਬੈਠ ਗਏ ਸਨ ਅਤੇ ਅਗਲੀ ਸਵੇਰ ਤੱਕ ਉਹਨਾਂ ਉੱਠਣ ਦਾ ਨਾਂ ਨਹੀਂ ਸੀ ਲਿਆ। ਇੱਕ ਆਦਮੀ ਖ਼ੁਸ਼ਕਿਸਮਤ ਸੀ। ਜਦ ਉਸ ਦੇ ਘਰ ਦੀਆਂ ਕੰਧਾਂ ਡਿਗੀਆਂ, ਤਾਂ ਇੱਕ ਘੜੇ ਵਿੱਚੋਂ



ਉਸ ਉੱਪਰ ਸਿੱਕਿਆਂ ਦੀ ਵਰਖਾ ਹੋਣ ਲੱਗ ਪਈ। ਪਰ ਹੋਰ ਕਿਸੇ ਬੰਦੇ ਨੂੰ ਕੋਈ ਖ਼ਜ਼ਾਨਾ ਨਾ ਮਿਲਿਆ।

ਸਾਰੀ ਰਾਤ ਵਰਖਾ ਹੁੰਦੀ ਰਹੀ ਅਤੇ ਭਾਵੇਂ ਭੁਚਾਲ ਦਾ ਵੱਡਾ ਝਟਕਾ ਖ਼ਤਮ ਹੋ ਚੁੱਕਾ ਸੀ, ਫਿਰ ਵੀ ਪੰਜ-ਪੰਜ, ਸੱਤ-ਸੱਤ ਮਿੰਟ ਦੇ ਵਕਫ਼ੇ ਬਾਅਦ, ਹਲਕੇ-ਹਲਕੇ ਝਟਕੇ ਲਗਾਤਾਰ ਆਉਂਦੇ ਰਹੇ। ਰਾਕੇਸ਼ ਵੱਡੇ ਬੰਦਿਆਂ ਨਾਲ ਜਾਗਦਾ ਰਿਹਾ। ਉਹਨੂੰ ਯਕੀਨ ਸੀ ਕਿ ਸਕੂਲ ਦੀ ਇਮਾਰਤ ਡਿਗ ਚੁੱਕੀ ਹੋਵੇਗੀ ਅਤੇ ਹੁਣ ਕਈ ਮਹੀਨਿਆਂ ਤੱਕ ਸਕੂਲ ਨਹੀਂ ਖੁੱਲ੍ਹੇਗਾ। ਕਰਨ ਨੂੰ ਕੋਈ ਹੋਰ ਬਹੁਤਾ ਕੁੱਝ ਵੀ ਨਹੀਂ ਹੋਵੇਗਾ।

ਸਵੇਰ ਸਾਰ ਮੁਮਤਾਜ਼ ਆਪਣੇ ਛੋਟੇ ਜਿਹੇ ਸਟੋਵ 'ਤੇ ਚਾਹ ਬਣਾਉਣ ਲਈ ਉੱਠਿਆ। ਦਾਦਾ ਜੀ ਉੱਠੇ ਅਤੇ ਬਾਹਰ ਚਲੇ ਗਏ। ਵਰਖਾ ਬੰਦ ਹੋ ਚੁੱਕੀ ਸੀ। ਪਰ ਜਿਉਂ ਹੀ ਲਾਲ ਅਤੇ ਕਰੋਧੀ ਸੂਰਜ ਨਿਕਲਿਆ, ਤਾਂ ਆਕਾਸ਼ ਵੀ ਜ਼ਖ਼ਮੀ ਜਾਪਣ ਲੱਗ ਪਿਆ। ਬਹੁਤ ਸਾਰੇ ਲੋਕਾਂ ਲਈ ਇਹ ਇੱਕ ਲੰਮਾ ਅਤੇ ਉਦਾਸ ਦਿਨ ਹੋਵੇਗਾ !

ਕੁਝ ਚਿਰ ਮਗਰੋਂ ਬੱਚੇ ਵੀ ਜਾਗ ਪਏ ਅਤੇ ਘਰ ਦੇ ਨੇੜੇ-ਤੇੜੇ ਖੇਡਣ ਲੱਗ ਪਏ। ਦਾਦੀ ਮਾਂ ਨੇ ਸਾਰਡੀਨ ਮੱਛੀ ਦਾ ਇੱਕ ਡੱਬਾ ਖੋਲ੍ਹਿਆ। ਜਾਪਦਾ ਸੀ ਕਿ ਸਾਰਡੀਨ ਦੇ ਡੱਬਿਆਂ 'ਤੇ ਭੁਚਾਲ ਦਾ ਕੋਈ ਪ੍ਰਭਾਵ ਨਹੀਂ ਸੀ ਪਿਆ। ਉਧਰ ਮੁਮਤਾਜ਼ ਦੀ ਪਤਨੀ ਨੇ ਰੋਟੀਆਂ ਬਣਾਈਆਂ। ਸਾਰਡੀਨ ਮੱਛੀ ਨਾਲ ਉਹ ਬਹੁਤ ਚੰਗੀਆਂ ਲੱਗੀਆਂ। ਪਿਕਲ ਨੂੰ ਵੀ ਉਹ ਬਹੁਤ ਮਜ਼ੇਦਾਰ ਲੱਗੀਆਂ। ਦਾਦੀ ਮਾਂ ਨੇ ਉਸ ਦਾ ਸਿਰ ਧੋ ਕੇ ਪੱਟੀ ਬੰਨ੍ਹ ਦਿੱਤੀ ਸੀ ਅਤੇ ਉਹ ਮੁੜ ਆਮ ਵਰਗਾ ਮਹਿਸੂਸ ਕਰਨ ਲੱਗ ਪਿਆ ਸੀ।

"ਕੀ ਅਸੀਂ ਕਿਤੇ ਬਾਹਰ ਚਲੇ ਜਾਵਾਂਗੇ ?" ਰਾਕੇਸ਼ ਨੇ ਰੋਟੀ ਵਿਚ ਵਲ੍ਹੇਟੀ ਸਾਰਡੀਨ ਮੱਛੀ ਚਬਾਉਂਦਿਆਂ ਪੁੱਛਿਆ।

"ਮੇਰੇ ਖ਼ਿਆਲ 'ਚ ਸਾਨੂੰ ਜਾਣਾ ਹੀ ਪਏਗਾ," ਦਾਦੀ ਮਾਂ ਨੇ ਆਖਿਆ। "ਅਸੀਂ ਕਲਕੱਤੇ ਜਾ ਸਕਦੇ ਹਾਂ, ਜਾਂ ਫਿਰ ਚਾਹ ਦੇ ਬਾਗਾਂ ਵਿਚ, ਤੇਰੇ ਪਿਤਾ ਦੇ ਨਾਲ ਰਹਿ ਸਕਦੇ ਹਾਂ।"

"ਮੈਂ ਨਹੀਂ ਜਾਣਾ ਚਾਹੁੰਦਾ," ਮੁਕੇਸ਼ ਨੇ ਆਖਿਆ।

"ਮੁਕੇਸ਼ ਹਮੇਸ਼ਾ ਬਾਕੀਆਂ ਤੋਂ ਉਲਟ ਕਰਨਾ ਚਾਹੁੰਦਾ ਹੈ," ਰਾਕੇਸ਼ ਨੇ ਆਖਿਆ। "ਅਤੇ ਤੇਰਾ ਕੀ ਖ਼ਿਆਲ ਹੈ ਡੌਲੀ ? ਤੂੰ ਕੀ ਕਰਨਾ ਚਾਹੁੰਦੀ ਹੈਂ ?"

"ਮੇਰੀ ਗੁੱਡੀ ਦਾ ਘਰ ਪੁੱਟ ਕੇ ਉਸ ਨੂੰ ਬਾਹਰ ਕੱਢੋ," ਡੌਲੀ ਨੇ ਕਿਹਾ।

"ਅਸੀਂ ਤੈਨੂੰ ਹੋਰ ਗੁੱਡੀ ਲਿਆ ਦੇਵਾਂਗੇ," ਰਾਕੇਸ਼ ਨੇ ਆਖਿਆ। "ਮੈਂ ਤੇਰੇ ਲਈ ਗੁੱਡੀ ਬਣਾ ਦਿਆਂਗਾ।"

"ਸਾਨੂੰ ਕਲਕੱਤੇ ਹੀ ਜਾਣਾ ਪਏਗਾ," ਦਾਦਾ ਜੀ ਨੇ ਆਖਿਆ। "ਉਥੇ

ਬਹੁਤ ਸਾਰੇ ਸਕੂਲ ਹਨ।"

"ਨਹੀਂ," ਰਾਕੇਸ਼ ਬੋਲਿਆ। "ਸਾਨੂੰ ਇਹ ਥਾਂ ਹੀ ਚੰਗੀ ਲੱਗਦੀ ਹੈ। ਸਕੂਲ ਫਿਰ ਸ਼ੁਰੂ ਹੋ ਜਾਵੇਗਾ।"

"ਪਰ ਹੁਣ ਸਾਡੇ ਪਾਸ ਕੋਈ ਘਰ ਨਹੀਂ !"

"ਅਸੀਂ ਇਸ ਨੂੰ ਫਿਰ ਬਣਾ ਸਕਦੇ ਹਾਂ। ਕੀ ਅਸੀਂ ਅਜਿਹਾ ਨਹੀਂ ਕਰ ਸਕਦੇ ?"

"ਹਾਂ," ਮੁਕੇਸ਼ ਨੇ ਸਹਿਮਤੀ ਦਿੱਤੀ। "ਅਸੀਂ ਇਹਨੂੰ ਦੋਬਾਰਾ ਬਣਾ ਸਕਦੇ ਹਾਂ !"

"ਇਹਨੂੰ ਦੋਬਾਰਾ ਬਣਾਉ," ਡੌਲੀ ਨੇ ਦੋਹਰਾਇਆ, "ਇੰਹਨੂੰ ਦੋਬਾਰਾ ਬਣਾਉ !"

"ਕਹਿਣਾ ਸੌਖਾ ਹੈ, ਪਰ ਕਰਨਾ ਔਖਾ," ਦਾਦੀ ਮਾਂ ਨੇ ਆਖਿਆ। "ਇਸ ਲਈ ਪੈਸਾ ਕਿੱਥੋਂ ਆਵੇਗਾ ?"

"ਸਾਡੇ ਡੈਡੀ ਕਿਸ ਲਈ ਹਨ ?" ਰਾਕੇਸ਼ ਜਾਣਨਾ ਚਾਹੁੰਦਾ ਸੀ। "ਉਹ ਨੌਕਰੀ ਕਰਦੇ ਹਨ। ਉਹ ਨਵਾਂ ਮਕਾਨ ਬਣਾਉਣ ਲਈ, ਸਾਨੂੰ ਪੈਸੇ ਭੇਜ ਸਕਦੇ ਹਨ। ਕੀ ਨਹੀਂ ਭੇਜ ਸਕਦੇ ? ਪਿਤਾ ਦਾ ਤਾਂ ਇਹ ਫ਼ਰਜ਼ ਹੈ !"

"ਹਾਂ, ਮੇਰੇ ਖ਼ਿਆਲ 'ਚ ਉਹ ਅਜਿਹਾ ਕਰ ਸਕੇਗਾ," ਦਾਦੀ ਮਾਂ ਨੇ ਸਾਰਡੀਨ ਮੱਛੀ ਦਾ ਇੱਕ ਹੋਰ ਡੱਬਾ ਖੋਲ੍ਹਦਿਆਂ ਆਖਿਆ। "ਪੁੱਤਰ ਅਜਿਹੇ ਮੌਕੇ 'ਤੇ ਕੰਮ ਆਉਣ ਲਈ ਹੀ ਤਾਂ ਹੁੰਦੇ ਹਨ।"

ਦਾਦਾ ਜੀ ਫਾਟਕ 'ਤੇ ਖੜੇ ਸਨ, ਜਦੋਂ ਉਹਨਾਂ ਆਪਣੇ ਤਰਖਾਣ ਦੋਸਤ, ਆਜ਼ਾਦ ਨੂੰ ਸੜਕ 'ਤੇ ਜਾਂਦਿਆਂ ਦੇਖਿਆ। ਉਹ ਖਿਚਿਆ-ਖਿਚਿਆ ਅਤੇ ਪੀਲਾ-ਭੂਕ ਲੱਗ ਰਿਹਾ ਸੀ। ਆਜ਼ਾਦ ਨੇ ਪਰਨਾਮ ਲਈ ਆਪਣਾ ਹੱਥ ਉੱਪਰ ਚੁੱਕਿਆ ਅਤੇ ਜਾਪਿਆ ਜਿਵੇਂ ਉਹ ਉਥੋਂ ਚੁੱਪਚਾਪ ਨਿਕਲ ਜਾਣਾ ਚਾਹੁੰਦਾ ਹੋਵੇ। ਆਮ ਤੌਰ 'ਤੇ ਉਹ ਗੱਲਬਾਤ ਕਰਨ ਲਈ ਰੁਕ ਜਾਇਆ ਕਰਦਾ ਸੀ।

"ਅਜਿਹੀ ਵੀ ਕੀ ਜਲਦੀ ਹੈ, ਆਜ਼ਾਦ ?" ਦਾਦਾ ਜੀ ਨੇ ਪੁੱਛਿਆ। "ਸ਼ਹਿਰ ਵਿਚ ਹੁਣ ਤਾਂ ਕਾਫ਼ੀ ਕੰਮ ਹੋਵੇਗਾ, ਜਿਸ ਵਿਚ ਤੂੰ ਸਾਲ ਤੋਂ ਵੀ ਵੱਧ ਸਮੇਂ ਲਈ ਰੁੱਝਿਆ ਰਹਿ ਸਕਦਾ ਏਂ।"

"ਪਰ ਕਾਹਦੇ ਲਈ ਅਤੇ ਕਿਹਦੇ ਲਈ ?" ਆਜ਼ਾਦ ਨੇ ਬਿਨਾਂ ਰੁਕੇ ਹੀ ਆਖਿਆ। "ਮੇਰੀ ਪਤਨੀ ਅਤੇ ਧੀ ਸੈਨਿਕ ਹਸਪਤਾਲ ਵਿਚ ਪਈਆਂ ਹਨ। ਮੈਂ ਹੀ ਸੁਰੱਖਿਅਤ ਬਚਿਆ ਹਾਂ। ਕੀ ਪਤਾ ਉਹ ਬਚਣਗੀਆਂ ਵੀ ਜਾਂ ਨਹੀਂ ...। ਮੈਂ ਵੀ ਉਥੇ ਹੀ ਸੌਂਦਾ ਹਾਂ, ਕਿਉਂਕਿ ਮੇਰਾ ਮਕਾਨ ਵੀ ਢਹਿ ਗਿਆ ਹੈ।"

ਉਹਦੇ ਵਰਗੇ ਹੋਰ ਵੀ ਕਈ ਲੋਕ ਸਨ, ਜਿਹਨਾਂ ਦਾ ਬਹੁਤ ਨੁਕਸਾਨ ਹੋਇਆ ਸੀ। ... ਮੁਮਤਾਜ਼ ਅੱਠ ਸਾਲ ਦੀ ਇੱਕ ਕੁੜੀ ਨੂੰ ਘਰ ਲੈ ਆਇਆ ਸੀ, ਜੋ ਦੂਰ ਦੇ ਰਿਸ਼ਤੇ 'ਚ ਉਹਦੀ ਚਚੇਰੀ ਭੈਣ ਲੱਗਦੀ ਸੀ। ਉਹਦੇ

ਮਾਤਾ-ਪਿਤਾ ਦੋਵੇਂ ਉਸ ਵੇਲੇ ਮਾਰੇ ਗਏ ਸਨ, ਜਦ ਉਹਨਾਂ ਦੇ ਘਰ ਦੀ ਛੱਤ ਡਿਗ ਪਈ ਸੀ।

"ਉਹ ਇਕੱਲੀ ਕਿਵੇਂ ਰਹੇਗੀ ?" ਦਾਦੀ ਮਾਂ ਨੇ ਪੁੱਛਿਆ।

"ਮੈਂ ਉਸ ਦੀ ਦੇਖ-ਭਾਲ ਕਰਾਂਗਾ," ਮੁਮਤਾਜ਼ ਨੇ ਆਖਿਆ। "ਮੈਂ ਇੱਕ ਹੋਰ ਧੀ ਚਾਹੁੰਦਾ ਸਾਂ।"

"ਤੇਰੇ ਲਈ ਇਹ ਸੌਖਾ ਨਹੀਂ ਹੋਵੇਗਾ," ਦਾਦੀ ਮਾਂ ਨੇ ਆਖਿਆ। "ਤੂੰ ਸਾਨੂੰ ਮਦਦ ਕਰਨ ਦੇ।"

"ਖ਼ੁਦਾ ਦੀ ਇਹੋ ਰਜ਼ਾ ਹੈ," ਮੁਮਤਾਜ਼ ਨੇ ਆਖਿਆ। "ਉਹਨੇ ਸਾਡੀ ਜਾਨ ਬਖ਼ਸ਼ੀ ਹੈ। ਸਾਨੂੰ ਉਹਨਾਂ ਲੋਕਾਂ ਦੀ ਮਦਦ ਕਰਨੀ ਚਾਹੀਦੀ ਹੈ, ਜੋ ਸਾਡੇ ਵਰਗੇ ਖ਼ੁਸ਼ਕਿਸਮਤ ਨਹੀਂ ਸਨ।"

ਜਿੱਥੇ ਭੁਚਾਲ 'ਚ ਸੁਰੱਖਿਅਤ ਬਚੇ ਲੋਕ, ਸ਼ਹਿਰ ਛੱਡ ਕੇ ਜਾਣੇ ਸ਼ੁਰੂ ਹੋ ਗਏ ਸਨ, ਉਥੇ ਦਾਦਾ ਜੀ ਅਤੇ ਉਹਨਾਂ ਦੇ ਪਰਿਵਾਰ ਨੇ ਆਪਣੀ ਸੰਪਤੀ ਨੂੰ ਸਾਂਭਣ ਦਾ ਕੰਮ ਆਰੰਭ ਦਿੱਤਾ ਸੀ। ਉਹ ਮਲਬੇ ਨੂੰ ਸਾਫ਼ ਕਰਨਗੇ ਅਤੇ ਵਰਤੋਂ ਵਿਚ ਆਉਣ ਵਾਲੇ ਸਾਮਾਨ ਨੂੰ ਛਾਂਟ ਕੇ ਵੱਖ ਕਰਨਗੇ ਅਤੇ ਫਿਰ ਨਵੇਂ ਸਿਰੇ ਤੋਂ ਸ਼ੁਰੂਆਤ ਕਰਨਗੇ। ਪਰ ਦਾਦਾ ਜੀ ਨੇ ਤੈਅ ਕਰ



ਲਿਆ ਸੀ ਕਿ ਹੁਣ ਉਹ ਲੱਕੜੀ ਦੇ ਹਲਕੇ-ਹਲਕੇ ਚੌਖਟਿਆਂ ਦੇ ਨਾਲ, ਛੋਟੀਆਂ ਇੱਟਾਂ ਦੀ ਹੀ ਵਰਤੋਂ ਕਰਨਗੇ। ਤਾਕਿ ਜੇ ਫਿਰ ਕਦੀ ਭੁਚਾਲ ਆਵੇ, ਤਾਂ ਅਸੀਂ ਜ਼ਮੀਨ 'ਤੇ ਢਹਿ-ਢੇਰੀ ਹੋ ਜਾਣ ਦੀ ਬਜਾਏ, ਮੁਮਤਾਜ਼ ਦੀ ਝੁੱਗੀ ਵਾਂਗ ਡੋਲਦੇ-ਝੂਲਦੇ ਹੋਏ ਵੀ ਟਿਕੇ ਰਹਿ ਸਕੀਏ !" ਉਹਨਾਂ ਆਖਿਆ।

"ਮੇਰੀ ਜਾਚੇ, ਇਸ ਤਬਾਹੀ ਤੋਂ ਸਾਨੂੰ ਕੁਝ ਸਬਕ ਜ਼ਰੂਰ ਸਿੱਖਣਾ ਚਾਹੀਦਾ ਹੈ।" ਦਾਦੀ ਮਾਂ ਨੇ ਆਖਿਆ।

ਇੱਕ ਗੁਆਂਢੀ ਨੇ ਟੁੱਟੀ ਹੋਈ ਕੰਧ ਉੱਤੋਂ ਦੀ ਝਾਕਦਿਆਂ ਪੁੱਛਿਆ, "ਕੀ ਤੁਸੀਂ ਸ਼ਹਿਰ ਛੱਡ ਕੇ ਨਹੀਂ ਜਾ ਰਹੇ ?"

"ਨਹੀਂ," ਦਾਦਾ ਜੀ ਨੇ ਆਖਿਆ। "ਅਸੀਂ ਏਥੇ ਹੀ ਰਹਾਂਗੇ।"

"ਮਾਹਰਾਂ ਦਾ ਕਹਿਣਾ ਹੈ ਕਿ ਇੱਕ ਹੋਰ ਭੁਚਾਲ ਜ਼ਰੂਰ ਆਵੇਗਾ।"

"ਕੌਣ ਜਾਣੇ ?" ਦਾਦਾ ਜੀ ਨੇ ਆਖਿਆ।

"ਕੀ ਤੁਸੀਂ ਮਾਹਰਾਂ 'ਤੇ ਵੀ ਵਿਸ਼ਵਾਸ ਨਹੀਂ ਕਰਦੇ ?"

"ਕੀ ਉਹਨਾਂ ਇਸ ਭੁਚਾਲ ਦੀ ਭਵਿੱਖਬਾਣੀ ਕੀਤੀ ਸੀ ?"

"ਨਹੀਂ, ਉਹਨਾਂ ਅਜਿਹਾ ਤਾਂ ਨਹੀਂ ਸੀ ਕੀਤਾ।" ਗੁਆਂਢੀ ਨੇ ਪਰਵਾਨ ਕੀਤਾ।

"ਤਾਂ ਫਿਰ ਕਿਉਂ ਭੱਜੀਏ ? ਤੁਸੀਂ ਕਿੱਥੇ ਜਾ ਰਹੇ ਹੋ ?"

"ਕਟਕ"

"ਮਾਹਰਾਂ ਦਾ ਅਨੁਮਾਨ ਹੈ ਕਿ ਕਟਕ ਵਿਚ ਤੂਫ਼ਾਨ ਆਉਣ ਵਾਲਾ ਹੈ।"

ਗੁਆਂਢੀ ਨੇ ਘਬਰਾ ਕੇ ਆਪਣੀਆਂ ਬਾਹਾਂ ਉਲਾਰੀਆਂ ਅਤੇ ਤੁਰਦਾ ਬਣਿਆ। ਉਹ ਸੋਚਾਂ ਵਿਚ ਡੁੱਬਾ ਜਾਪ ਰਿਹਾ ਸੀ। ਸ਼ਾਇਦ ਕਟਕ ਜਾਣ ਦਾ ਵਿਚਾਰ ਏਨਾ ਚੰਗਾ ਨਹੀਂ ਸੀ। ਬਿਪਤਾ ਤੋਂ ਬਚਣ ਲਈ ਆਖ਼ਰ ਕੋਈ ਕਿੱਥੇ ਜਾਵੇ ?

ਦਾਦਾ ਜੀ ਅਤੇ ਪਰਿਵਾਰ ਨੇ ਉਥੇ ਹੀ ਰਹਿਣ ਅਤੇ ਬਿਪਤਾ ਦਾ ਸਾਹਮਣਾ ਕਰਨ ਦਾ ਫ਼ੈਸਲਾ ਕਰ ਲਿਆ ਸੀ, ਜਿੱਥੇ ਉਹ ਏਨੇ ਸਮੇਂ ਤੋਂ ਰਹਿੰਦੇ ਆ ਰਹੇ ਸਨ। ਹੋ ਸਕਦਾ ਹੈ ਕਿ ਫਿਰ ਭੁਚਾਲ ਆਵੇ ! ਪਰ ਇਸ ਵਾਰ ਉਹ ਪੂਰੀ ਤਰ੍ਹਾਂ ਤਿਆਰ ਹੋਣਗੇ। ਏਸੇ ਦੌਰਾਨ ਕੁੱਝ ਨੁਕਸਾਨ-ਪੂਰਤੀ ਵੀ ਹੋ ਗਈ। ਮੁਕੇਸ਼ ਅਤੇ ਡੌਲੀ ਨੂੰ ਆਪਣੀਆਂ ਗੁੱਡੀਆਂ ਅਤੇ ਖਿਡੌਣਿਆਂ 'ਚੋਂ ਕੁਝ ਵਾਪਸ ਮਿਲ ਗਏ ਸਨ, ਜਿਹਨਾਂ ਦੀ ਸ਼ਕਲ ਤਾਂ ਵਿਗੜ ਗਈ ਸੀ, ਪਰ ਉਹ ਅਜੇ ਵੀ ਪਛਾਣੇ ਜਾ ਸਕਦੇ ਸਨ। ਦਾਦੀ ਮਾਂ ਦਾ ਓਵਨ, ਮਲਬੇ ਦੇ ਥੱਲਿਉਂ ਲਗਭਗ ਸਹੀ-ਸਲਾਮਤ ਮਿਲ ਗਿਆ ਸੀ ਅਤੇ ਉਸ ਵਿਚ ਬਿਸਕੁਟ ਬਣ ਕੇ ਤਿਆਰ ਹੋਣ ਵਾਲੇ ਹੀ ਸਨ। ਅਤੇ ਦਾਦਾ ਜੀ ਨੂੰ ਉਹਨਾਂ ਦਾ ਚਿੱਬ-ਖੜ੍ਹਿੱਬਾ ਟੱਬ ਮਿਲ ਗਿਆ ਸੀ, ਜਿਸ ਨੂੰ ਉਹਨਾਂ ਠੋਕ-ਠਾਕ ਕੇ ਠੀਕ ਕਰ ਲਿਆ।

ਉਹਨਾਂ ਟੱਬ ਨੂੰ ਅੰਬ ਦੇ ਰੁੱਖ ਹੇਠ ਰੱਖ ਦਿੱਤਾ। ਉਹਨੂੰ ਗਰਮ ਪਾਣੀ

ਨਾਲ ਭਰ ਕੇ, ਲੌਂਦੇ ਵੇਲੇ ਦੀ ਧੁੱਪ ਵਿਚ ਇਸ਼ਨਾਨ ਕੀਤਾ। ਸਾਬਣ ਤਾਂ ਨਹੀਂ ਸੀ, ਪਰ ਬਗ਼ੀਚੇ ਵਿਚ ਕਾਫ਼ੀ ਸਾਰਾ ਪੂਦਨਾ ਸੀ। ਉਹਨਾਂ ਉੱਚੀ ਆਵਾਜ਼ ਚ ਗਾਉਣਾ ਸ਼ੁਰੂ ਕਰ ਦਿੱਤਾ ਅਤੇ ਪੰਛੀ ਜੋ ਹੁਣੇ ਹੁਣੇ ਰੁੱਖਾਂ ਦੇ ਝੁੰਡ ਵਿਚ ਪਰਤਣੇ ਸ਼ੁਰੂ ਹੋਏ ਸਨ, ਡਰ ਗਏ ਅਤੇ ਉਡ ਕੇ ਫਿਰ ਦੂਰ ਚਲੇ ਗਏ।

# 1

ਰੋਮੀ ਆਪਣੀ ਸਾਈਕਲ 'ਤੇ ਚੜ੍ਹਨ ਹੀ ਵਾਲਾ ਸੀ ਕਿ ਉਹਨੇ ਦੂਰ ਰੁੱਖਾਂ ਦੀ ਕਤਾਰ ਦੇ ਪਿੱਛਿਉਂ ਧੂੰਆਂ ਉੱਠਦਾ ਹੋਇਆ ਤੱਕਿਆ।

"ਇਹ ਤਾਂ ਜੰਗਲ ਦੀ ਅੱਗ ਜਾਪਦੀ ਹੈ," ਉਸ ਦੇ ਦੋਸਤ ਅਤੇ ਜਮਾਤੀ ਪ੍ਰੇਮ ਨੇ ਆਖਿਆ।

"ਇਹ ਬਿਲਕੁਲ ਪੂਰਬ ਵਲ ਹੈ," ਰੋਮੀ ਨੇ ਆਖਿਆ, "ਸੜਕ ਦੇ ਨੇੜੇ ਨਹੀਂ।"

"ਬਹੁਤ ਤੇਜ਼ ਹਵਾ ਚਲ ਰਹੀ ਹੈ," ਸੜਕ ਦੇ ਪਾਰ ਘੁੰਮਣ-ਘੇਰੀਆਂ ਖਾਂਦੇ ਸੁੱਕੇ ਪੱਤਿਆਂ ਨੂੰ ਦੇਖ ਕੇ ਪ੍ਰੇਮ ਨੇ ਆਖਿਆ।

ਮਈ ਦਾ ਅੱਧ ਸੀ, ਅਤੇ ਕਈ ਹਫ਼ਤਿਆਂ ਤੋਂ ਵਰਖਾ ਨਹੀਂ ਸੀ ਹੋਈ। ਘਾਹ ਸੁੱਕ ਕੇ ਭੂਰਾ ਹੋ ਗਿਆ ਸੀ ਅਤੇ ਦਰੱਖ਼ਤਾਂ ਦੇ ਪੱਤਿਆਂ ਉੱਪਰ ਧੂੜ ਦੀ ਪਰਤ ਜੰਮ ਗਈ ਸੀ। ਭਾਵੇਂ ਸ਼ਾਮ ਦੇ ਛੇ ਵੱਜਣ ਵਾਲੇ ਸਨ, ਫਿਰ ਵੀ ਮੁੰਡਿਆਂ ਦੀਆਂ ਕਮੀਜ਼ਾਂ ਮੁੜ੍ਹਕੇ ਨਾਲ ਗਿੱਲੀਆਂ ਸਨ।

"ਛੇਤੀ ਹੀ ਹਨੇਰਾ ਹੋ ਜਾਵੇਗਾ," ਪ੍ਰੇਮ ਨੇ ਆਖਿਆ। "ਬਿਹਤਰ ਇਹੋ ਹੋਵੇਗਾ ਕਿ ਰਾਤ ਤੂੰ ਮੇਰੇ ਘਰ ਹੀ ਰੁਕ ਜਾ।"

"ਨਹੀਂ, ਮੈਂ ਆਖਿਆ ਹੈ ਨਾ ਕਿ ਅੱਜ ਰਾਤ ਮੈਂ ਘਰ ਜ਼ਰੂਰ ਪੁੱਜਣਾ ਹੈ। ਮੇਰੇ ਪਿਤਾ ਜੀ ਠੀਕ ਨਹੀਂ ਹਨ। ਡਾਕਟਰ ਨੇ ਮੈਨੂੰ ਉਹਨਾਂ ਲਈ ਕੁੱਝ ਗੋਲੀਆਂ ਦਿੱਤੀਆਂ ਹਨ।"

"ਫਿਰ ਤਾਂ ਤੈਨੂੰ ਛੇਤੀ ਕਰਨੀ ਚਾਹੀਦੀ ਹੈ। ਉਹ ਅੱਗ ਫੈਲਦੀ ਹੋਈ ਜਾਪ ਰਹੀ ਹੈ।"

"ਉਹੋ ! ਉਹ ਅਜੇ ਬਹੁਤ ਦੂਰ ਹੈ। ਸਾਈਕਲ 'ਤੇ ਜੰਗਲ ਪਾਰ ਕਰਨ 'ਚ ਮੈਨੂੰ ਚਾਲ੍ਹੀ ਕੁ ਮਿੰਟ ਹੀ ਲੱਗਣਗੇ। ਚੰਗਾ ਪ੍ਰੇਮ ਕੱਲ੍ਹ ਮਿਲਾਂਗੇ !"

ਰੋਮੀ ਆਪਣੀ ਸਾਈਕਲ 'ਤੇ ਸਵਾਰ ਹੋਇਆ ਅਤੇ ਪਿੰਡ ਦੀ ਵੱਡੀ ਸੜਕ 'ਤੇ, ਜ਼ੋਰ-ਜ਼ੋਰ ਦੀ ਪੈਡਲ ਮਾਰਦਾ ਹੋਇਆ, ਮੁਰਗੀਆਂ, ਆਵਾਰਾ ਕੁੱਤਿਆਂ ਅਤੇ ਪਿੰਡ ਦੇ ਭੁੱਲੇ-ਭਟਕੇ ਬੰਦਿਆਂ ਨੂੰ ਏਧਰ-ਓਧਰ ਹਟਾਉਂਦਾ ਹੋਇਆ ਅੱਗੇ ਵਧਣ ਲੱਗਾ।

"ਹੇ, ਸੁਣ, ਤੂੰ ਜਾ ਕਿੱਥੇ ਰਿਹਾ ਏਂ !" ਸਾਈਕਲ ਦੇ ਅੱਗਿਉਂ ਇਕਦਮ ਇੱਕ ਪਾਸੇ ਹਟਦਿਆਂ ਇੱਕ ਬੰਦਾ ਗ਼ੁੱਸੇ ਨਾਲ ਚਿੱਲਾਇਆ। "ਸੜਕ ਨੂੰ ਘਰ ਦੀ ਜਗੀਰ ਸਮਝ ਰੱਖਿਆ ਹੈ ਕੀ ?"

"ਹਾਂ ਇਉਂ ਹੀ ਸਮਝ ਰੱਖਿਐ," ਰੋਮੀ ਨੇ ਚਹਿਕਦਿਆਂ ਆਖਿਆ ਅਤੇ ਸਾਈਕਲ ਚਲਾਉਂਦਾ ਅੱਗੇ ਚਲਾ ਗਿਆ। ਉਸ ਦਾ ਆਪਣਾ ਪਿੰਡ, ਜੰਗਲ



ਦੇ ਦੂਸਰੇ ਪਾਸੇ, ਲਗਭਗ ਸੱਤ ਮੀਲ ਦੂਰ ਸੀ। ਉਸ ਦੇ ਪਿੰਡ ਵਿਚ ਪ੍ਰਾਇਮਰੀ ਸਕੂਲ ਹੀ ਸੀ ਅਤੇ ਰੋਮੀ ਹੁਣ ਹਾਈ ਸਕੂਲ ਵਿਚ ਸੀ। ਉਸ ਦੇ ਪਿਤਾ ਨੇ, ਜੋ ਇੱਕ ਕਾਫ਼ੀ ਅਮੀਰ ਗੰਨਾ-ਉਤਪਾਦਕ ਸਨ, ਅਜੇ ਹਾਲ ਹੀ ਵਿਚ ਉਸ ਨੂੰ ਸਾਈਕਲ ਖ਼ਰੀਦ ਕੇ ਦਿੱਤੀ ਸੀ। ਰੋਮੀ ਨੂੰ ਸਕੂਲ 'ਚ ਕੋਈ ਖ਼ਾਸ ਦਿਲਚਸਪੀ ਨਹੀਂ ਸੀ ਅਤੇ ਉਹ ਮਹਿਸੂਸ ਕਰਦਾ ਸੀ, ਕਿ ਉਥੇ ਕਾਫ਼ੀ ਛੁੱਟੀਆਂ ਨਹੀਂ ਹੁੰਦੀਆਂ, ਪਰ ਏਨੀ ਲੰਮੀ ਦੂਰੀ ਤੱਕ ਸਾਈਕਲ ਚਲਾਉਣ 'ਚ, ਉਸ ਨੂੰ ਬੜਾ ਮਜ਼ਾ ਆਉਂਦਾ ਸੀ। ਆਪਣੀ ਜਮਾਤ ਦੇ ਸਾਥੀਆਂ ਨਾਲ ਉਸ ਦੀ ਚੰਗੀ ਨਿਭ ਰਹੀ ਸੀ।

ਜੇ ਵੈਦ ਨੇ ਉਸ ਦੇ ਪਿਤਾ ਲਈ ਗੋਲੀਆਂ ਨਾ ਦਿੱਤੀਆਂ ਹੁੰਦੀਆਂ, ਤਾਂ ਉਹ ਰਾਤ ਪ੍ਰੇਮ ਦੇ ਪਾਸ ਹੀ ਰਹਿ ਜਾਂਦਾ। ਰੋਮੀ ਦੇ ਪਿਤਾ ਨੂੰ, ਪਿੱਠ 'ਚ ਤਕਲੀਫ਼ ਰਹਿੰਦੀ ਸੀ ਅਤੇ ਉਹ ਗੋਲੀਆਂ ਸਥਾਨਿਕ ਜੜ੍ਹੀ-ਬੂਟੀਆਂ ਤੋਂ ਖ਼ਾਸ ਤੌਰ 'ਤੇ ਤਿਆਰ ਕੀਤੀਆਂ ਗਈਆਂ ਸਨ। ਰੋਮੀ ਨੇ ਸੋਚਿਆ ਕਿ ਏਨੀ ਵਧੀਆ ਸਾਈਕਲ ਮਿਲਣ ਦੇ ਬਦਲੇ, ਉਹ ਘੱਟੋ-ਘੱਟ ਏਨਾ ਤਾਂ ਕਰ ਹੀ ਸਕਦਾ ਸੀ ਕਿ ਉਹਨਾਂ ਗੋਲੀਆਂ ਨੂੰ ਛੇਤੀ ਤੋਂ ਛੇਤੀ ਆਪਣੇ ਪਿਤਾ ਪਾਸ ਪਹੁੰਚਾ ਦੇਵੇ।

ਉਹ ਸਿਰ ਨੀਵਾਂ ਕਰ ਕੇ, ਤੇਜ਼ੀ ਨਾਲ ਸਾਈਕਲ ਚਲਾਉਂਦਾ ਹੋਇਆ ਪਿੰਡੋਂ ਬਾਹਰ ਨਿਕਲ ਗਿਆ। ਉਸ ਦੇ ਅੱਗੇ, ਸੜ ਰਹੇ ਜੰਗਲ 'ਚੋਂ ਧੂੰਆਂ ਉੱਠ ਰਿਹਾ ਸੀ ਅਤੇ ਆਕਾਸ਼ ਲਾਲ ਸੂਹਾ ਹੋ ਗਿਆ ਸੀ।

# 2

ਛੇਤੀ ਹੀ ਉਹਨੇ ਪਿੰਡ ਨੂੰ ਬਹੁਤ ਪਿੱਛੇ ਛੱਡ ਦਿੱਤਾ ਸੀ। ਅੱਗੇ ਥੋੜ੍ਹੀ-ਜਿਹੀ ਚੜ੍ਹਾਈ ਸੀ ਅਤੇ ਉਸ ਨੂੰ ਪਾਰ ਕਰਨ ਲਈ, ਰੋਮੀ ਨੂੰ ਜ਼ੋਰ-ਜ਼ੋਰ ਦੀ ਪੈਡਲ ਮਾਰਨੇ ਪੈ ਰਹੇ ਸਨ। ਚੜ੍ਹਾਈ ਦੀ ਸਿਖਰ 'ਤੇ ਪੁੱਜ ਜਾਣ ਤੋਂ ਬਾਅਦ, ਸੜਕ ਹੇਠਾਂ ਨੂੰ ਵਲ-ਵਲੇਵੇਂ ਖਾਂਦੀ, ਜੰਗਲ ਦੇ ਸਿਰੇ ਤੱਕ ਚਲੀ ਗਈ ਸੀ।

ਸੜਕ ਦੇ ਇਸ ਹਿੱਸੇ 'ਚ ਹੀ ਰੋਮੀ ਨੂੰ ਸਭ ਤੋਂ ਜ਼ਿਆਦਾ ਆਨੰਦ ਆਉਂਦਾ ਸੀ। ਉਹ ਪੈਡਲ ਮਾਰਨੇ ਬੰਦ ਕਰਕੇ, ਆਰਾਮ ਨਾਲ ਗੱਦੀ 'ਤੇ ਬੈਠਾ ਰਹਿੰਦਾ ਅਤੇ ਸਾਈਕਲ ਨੂੰ ਆਪਣੇ ਆਪ, ਹੌਲੀ-ਹੌਲੀ ਢਲਾਨ ਤੋਂ ਹੇਠਾਂ ਜਾਣ ਦਿੰਦਾ। ਥੋੜ੍ਹੇ ਹੀ ਚਿਰ 'ਚ ਤੇਜ਼ ਹਵਾ ਉਸ ਨਾਲ ਟੱਕਰਾਉਣ ਲੱਗੀ, ਉਸ ਦੇ ਵਾਲ ਉਡ ਕੇ ਮੂੰਹ 'ਤੇ ਪੈਣ ਲੱਗੇ ਅਤੇ ਉਸ ਦੀ ਕਮੀਜ਼, ਉਸ ਦੇ ਪਿੱਛੇ ਫੜਫੜ ਕਰਨ ਲੱਗੀ। ਉਹ ਖ਼ੁਸ਼ ਹੋ ਕੇ ਗਾਉਣ ਲੱਗ ਪਿਆ।

ਪਿੰਡ ਦਾ ਇੱਕ ਕੁੱਤਾ ਜ਼ੋਰ-ਜ਼ੋਰ ਦੀ ਭੌਂਕਦਾ ਹੋਇਆ, ਉਸ ਦੇ ਨਾਲ-ਨਾਲ ਦੌੜਦਾ ਆ ਰਿਹਾ ਸੀ। ਰੋਮੀ ਕੁੱਤੇ ਨੂੰ ਕਿਲਕਾਰੇ ਮਾਰ-ਮਾਰ ਕੇ ਦੌੜਨ ਲਈ ਉਤਸ਼ਾਹ ਦੇ ਰਿਹਾ ਸੀ।

ਫਿਰ ਸੜਕ ਸਿੱਧੀ-ਸਮਤਲ ਹੋ ਗਈ ਅਤੇ ਰੋਮੀ ਫਿਰ ਪੈਡਲ ਮਾਰਨ ਲੱਗ ਪਿਆ।

ਅੱਗੇ ਜੰਗਲ ਦੇਖ ਕੇ, ਕੁੱਤਾ ਪਿੰਡ ਨੂੰ ਪਰਤ ਗਿਆ। ਉਹਨੂੰ ਜੰਗਲ ਤੋਂ ਡਰ ਲੱਗਦਾ ਸੀ।

ਧੂੰਆਂ ਹੁਣ ਹੋਰ ਵੀ ਗਾੜ੍ਹਾ ਹੋ ਗਿਆ ਸੀ ਅਤੇ ਰੋਮੀ ਨੂੰ ਸੜਦੀ ਹੋਈ ਲੱਕੜੀ ਦੀ ਗੰਧ ਮਹਿਸੂਸ ਹੋਣ ਲੱਗ ਪਈ ਸੀ। ਪਰ ਉਸ ਦੇ ਅੱਗੇ ਸੜਕ ਸਾਫ਼ ਸੀ। ਉਹ ਅੱਗੇ ਵਧਦਾ ਗਿਆ।

ਅੱਗੇ ਸੜਕ ਉੱਚੀ-ਨੀਵੀਂ ਅਤੇ ਧੂੜ-ਭਰੀ ਸੀ, ਜੋ ਠੀਕ ਜੰਗਲ ਦੇ ਵਿਚੋਂ ਦੀ ਹੋ ਕੇ ਜਾਂਦੀ ਸੀ। ਸੜਕ ਦੇ ਦੋਵਾਂ ਪਾਸਿਆਂ 'ਤੇ ਉੱਚੇ-ਉੱਚੇ ਦਰੱਖ਼ਤ ਸਨ, ਜੋ ਅਸਤ ਹੋ ਰਹੇ ਸੂਰਜ ਦੀ ਆਖ਼ਰੀ ਰੌਸ਼ਨੀ ਨੂੰ ਰੋਕ ਰਹੇ ਸਨ। ਪਰ ਸੱਜੇ ਪਾਸੇ ਅੱਗ ਦੀ ਫੈਲਦੀ ਹੋਈ ਲਾਲੀ ਸੜਕ ਨੂੰ ਲਿਸ਼ਕਾ

ਰਹੀ ਸੀ ਅਤੇ ਸਾਈਕਲ 'ਤੇ ਸਵਾਰ ਮੁੰਡੇ ਦੇ ਸਾਹਮਣੇ ਰੁੱਖਾਂ ਦੇ ਵੱਡੇ-ਵੱਡੇ ਵਿਕਰਾਲ ਪਰਛਾਵੇਂ ਨੱਚ ਰਹੇ ਸਨ।

ਸੜਕ ਅਕਸਰ ਸੁਨਸਾਨ ਰਿਹਾ ਕਰਦੀ ਸੀ। ਪਰ ਅੱਜ ਦੀ ਸ਼ਾਮ, ਜੰਗਲ ਦੀ ਅੱਗ ਤੋਂ ਡਰ ਕੇ ਭੱਜਦੇ, ਜੰਗਲੀ ਜਾਨਵਰਾਂ ਦੀ ਉਥੇ ਖ਼ੂਬ ਚਹਿਲ-ਪਹਿਲ ਸੀ।

ਸਭ ਤੋਂ ਪਹਿਲਾਂ ਰੋਮੀ ਨੂੰ ਇੱਕ ਖ਼ਰਗੋਸ਼ ਦਿਖਾਈ ਦਿੱਤਾ, ਜੋ ਉਸ ਦੇ ਸਾਹਮਣੇ ਉੱਛਲਦਾ ਹੋਇਆ, ਸੜਕ ਦੇ ਦੂਸਰੇ ਪਾਸੇ ਚਲਾ ਗਿਆ। ਉਸ ਦੇ ਪਿੱਛੇ-ਪਿੱਛੇ ਹੋਰ ਬਹੁਤ ਸਾਰੇ ਖ਼ਰਗੋਸ਼ ਉੱਛਲਦੇ-ਕੁੱਦਦੇ ਸੜਕੋਂ ਪਾਰ ਚਲੇ ਗਏ। ਫਿਰ ਮਛਰੇ ਹੋਏ 'ਚਿੜ-ਚਿੜ, ਚੀਂ-ਚੀਂ' ਕਰਦੇ ਬਾਂਦਰਾਂ ਦੀ ਇੱਕ ਟੋਲੀ ਲੰਘੀ।

ਰੋਮੀ ਨੇ ਸੋਚਿਆ ਕਿ ਉਹ ਸੜਕ ਦੇ ਦੂਸਰੇ ਪਾਸੇ ਸੁਰੱਖਿਅਤ ਰਹਿਣਗੇ। ਅੱਗ ਸੜਕ ਤੋਂ ਪਾਰ ਨਹੀਂ ਜਾ ਸਕੇਗੀ।

ਪਰ ਅੱਗ ਨੇੜੇ, ਹੋਰ ਨੇੜੇ ਆ ਰਹੀ ਸੀ। ਇਸ ਦਾ ਆਭਾਸ ਹੋਣ



'ਤੇ ਰੋਮੀ ਹੋਰ ਤੇਜ਼ੀ ਨਾਲ ਪੈਡਲ ਮਾਰਨ ਲੱਗ ਪਿਆ। ਅੱਧੇ ਘੰਟੇ ਦੇ ਅੰਦਰ-ਅੰਦਰ ਉਸ ਨੂੰ ਜੰਗਲ ਤੋਂ ਬਾਹਰ ਨਿਕਲ ਜਾਣਾ ਚਾਹੀਦਾ ਹੈ।

ਅਚਨਚੇਤ ਸੜਕ ਦੇ ਕੰਢੇ ਤੋਂ ਕਾਫ਼ੀ ਸਾਰੇ ਤਿੱਤਰ ਹਵਾ ਵਿਚ ਉੱਡੇ ਅਤੇ ਅੱਗੇ ਵਧ ਰਹੀ ਸਾਈਕਲ ਦੇ ਐਨ ਸਾਹਮਣਿਉਂ ਦੀ 'ਫੁਰਰ' ਕਰਦੇ, ਨੀਵੇਂ ਉਡਦੇ, ਸੜਕ ਤੋਂ ਪਾਰ ਚਲੇ ਗਏ। ਹੈਰਾਨ ਹੋਇਆ ਰੋਮੀ ਹੇਠਾਂ ਡਿਗ ਪਿਆ। ਜਦ ਉਹ ਉੱਠ ਕੇ ਖੜਾ ਹੋਇਆ ਅਤੇ ਆਪਣੇ ਕੱਪੜੇ ਝਾੜਨ ਲੱਗਾ, ਤਾਂ ਉਹਨੇ ਦੇਖਿਆ ਕਿ ਉਸ ਦੇ ਗੋਡੇ 'ਚੋਂ ਖ਼ੂਨ ਵਗ ਰਿਹਾ ਹੈ। ਜ਼ਖ਼ਮ ਡੂੰਘਾ ਨਹੀਂ ਸੀ ਪਰ ਉਹਨੇ ਕੁਝ ਚਿਰ ਖ਼ੂਨ ਵਗਣ ਦਿੱਤਾ। ਫਿਰ ਆਪਣਾ ਰੁਮਾਲ ਕੱਢ ਕੇ, ਗੋਡੇ 'ਤੇ ਬੰਨ੍ਹ ਦਿੱਤਾ। ਫਿਰ ਉਹ ਮੁੜ ਸਾਈਕਲ 'ਤੇ ਸਵਾਰ ਹੋ ਗਿਆ।

ਹੁਣ ਉਹ ਸਾਈਕਲ ਥੋੜ੍ਹਾ ਹੌਲੀ ਹੌਲੀ ਚਲਾ ਰਿਹਾ ਸੀ, ਕਿਉਂਕਿ ਝਾੜੀਆਂ 'ਚੋਂ ਪੰਛੀ ਅਤੇ ਜਾਨਵਰ ਲਗਾਤਾਰ ਬਾਹਰ ਨਿਕਲਦੇ ਆ ਰਹੇ ਸਨ।

ਤਿੱਤਰ ਹੀ ਨਹੀਂ, ਸਗੋਂ ਤੋਤੇ, ਜੰਗਲੀ ਕਾਂ, ਉੱਲੂ, ਨੀਲਕੰਠ ਆਦਿ ਕਈ ਤਰ੍ਹਾਂ ਦੇ ਛੋਟੇ ਛੋਟੇ ਪੰਛੀ ਤੇਜ਼ੀ ਨਾਲ ਉਡਦੇ ਹੋਏ ਸੜਕ ਤੋਂ ਪਾਰ ਜਾ ਰਹੇ ਸਨ ਅਤੇ ਉਹਨਾਂ ਦੀਆਂ ਭਾਂਤ-ਸੁਭਾਂਤੀ ਆਵਾਜ਼ਾਂ ਅਤੇ ਚੀਕ-ਚਿਹਾੜੇ ਨਾਲ ਵਾਤਾਵਰਣ ਗੂੰਜ ਰਿਹਾ ਸੀ।

'ਸਭ ਭੱਜੇ ਜਾ ਰਹੇ ਹਨ,' ਰੋਮੀ ਨੇ ਸੋਚਿਆ। ਵਾਕਈ ਬਹੁਤ ਵੱਡੀ ਅੱਗ ਜਾਪਦੀ ਹੈ !

ਹੁਣ ਉਹ ਆਪਣੇ ਸੱਜੇ ਪਾਸੇ, ਰੁੱਖਾਂ ਦੇ ਪਿੱਛਿਉਂ ਉੱਠਦੇ ਹੋਏ ਭਾਂਬੜ ਦੇਖ ਸਕਦਾ ਸੀ ਅਤੇ ਸੁੱਕੇ ਪੱਤਿਆਂ ਦੇ 'ਤਿੜ-ਤਿੜ, ਕਿੜ-ਕਿੜ' ਕਰਕੇ ਸੜਨ ਦੀ ਆਵਾਜ਼ ਵੀ ਸੁਣ ਸਕਦਾ ਸੀ। ਉਹ ਆਪਣੇ ਚਿਹਰੇ 'ਤੇ ਗਰਮ ਹਵਾ ਦੀ ਛੋਹ ਵੀ ਮਹਿਸੂਸ ਕਰ ਰਿਹਾ ਸੀ। ਜਲਦੇ ਹੋਏ ਪੱਤੇ, ਜਾਂ ਜਲ ਕੇ ਅੰਗਿਆਰ ਬਣ ਰਹੇ ਪੱਤੇ ਹਵਾ ਵਿਚ ਏਧਰ-ਓਧਰ ਉਡ ਰਹੇ ਸਨ।

ਹਿਰਨਾਂ ਦਾ ਇੱਕ ਵੱਗ ਸੜਕ ਪਾਰ ਕਰ ਰਿਹਾ ਸੀ। ਉਹਨਾਂ ਦੇ ਸੜਕ ਤੋਂ ਲੰਘ ਜਾਣ ਤਕ, ਰੋਮੀ ਨੂੰ ਰੁਕਣਾ ਪਿਆ। ਉਹ ਫਿਰ ਸਾਈਕਲ 'ਤੇ ਸਵਾਰ ਹੋਇਆ ਅਤੇ ਅੱਗੇ ਵਧਣ ਲੱਗਾ, ਪਰ ਹੁਣ ਪਹਿਲੀ ਵਾਰ ਉਸ ਨੂੰ ਡਰ ਲੱਗ ਰਿਹਾ ਸੀ।

•

# 3

ਅੱਗਿਉਂ ਇੱਕ ਮੱਧਮ ਜਿਹੀ ਟੁਣਕਾਰ-ਭਰੀ ਆਵਾਜ਼ ਸੁਣਾਈ ਦਿੱਤੀ। ਰੋਮੀ ਨੂੰ ਪੂਰਾ ਯਕੀਨ ਸੀ ਕਿ ਇਹ ਕਿਸੇ ਜਾਨਵਰ ਦੀ ਆਵਾਜ਼ ਨਹੀਂ। ਅੱਗ ਬੁਝਾਉਣ ਵਾਲਾ ਇੰਜਣ ? ਨੇੜੇ-ਤੇੜੇ ਪੰਜਾਹ ਮੀਲ ਤੱਕ ਕੋਈ ਅੱਗ ਬੁਝਾਉਣ ਵਾਲਾ ਇੰਜਣ ਸੀ ਹੀ ਨਹੀਂ !

ਟੁਣਕਾਰ ਨੇੜੇ, ਹੋਰ ਨੇੜੇ ਆਉਂਦੀ ਗਈ। ਰੋਮੀ ਨੂੰ ਪਤਾ ਲੱਗਾ ਕਿ ਉਹ ਸ਼ੋਰ ਇਕ ਛੋਟੇ ਜਿਹੇ ਮੁੰਡੇ ਵਲੋਂ ਆ ਰਿਹਾ ਸੀ, ਜੋ ਜੰਗਲ ਦੇ ਰਸਤੇ 'ਤੇ ਭੱਜਿਆ ਚਲਿਆ ਜਾ ਰਿਹਾ ਸੀ। ਦੁੱਧ ਦੇ ਦੋ ਡੱਬੇ ਉਸ ਦੇ ਹੱਥਾਂ ਵਿਚ ਸਨ, ਜੋ ਆਪੋ ਵਿਚ ਠਹਿਕ ਕੇ ਟੁਣਕਾਰ ਪੈਦਾ ਕਰ ਰਹੇ ਸਨ।

"ਤੇਜੂ !' ਗੁਆਂਢ ਦੇ ਇੱਕ ਪਿੰਡ ਦੇ, ਉਸ ਮੁੰਡੇ ਨੂੰ ਪਛਾਣਦਿਆਂ, ਰੋਮੀ ਨੇ ਆਵਾਜ਼ ਦਿੱਤੀ। "ਤੂੰ ਏਥੇ ਕੀ ਕਰ ਰਿਹੈਂ ?"

"ਘਰ ਪੁੱਜਣਾ ਹੈ ਨਾ," ਸਾਈਕਲ ਦੇ ਨਾਲ ਭੱਜਦੇ-ਹੌਂਕਦੇ ਤੇਜੂ ਨੇ ਆਖਿਆ।

ਉਸ ਲਈ ਰੁਕਦਿਆਂ ਰੋਮੀ ਨੇ ਆਖਿਆ, "ਆ, ਸਾਈਕਲ 'ਤੇ ਬੈਠ ਜਾ।"

ਤੇਜੂ ਮਸਾਂ ਅੱਠ-ਨੌਂ ਸਾਲ ਦਾ ਸੀ। ਰੋਮੀ ਤੋਂ ਦੋ-ਚਾਰ ਵਰ੍ਹੇ ਛੋਟਾ। ਉਹ ਸੜਕ 'ਤੇ ਕੰਮ ਕਰ ਰਹੇ ਕੁੱਝ ਮਜ਼ਦੂਰਾਂ ਨੂੰ ਦੁੱਧ ਦੇਣ ਆਇਆ ਸੀ, ਪਰ ਅੱਗ ਨੂੰ ਦੇਖਦੇ ਸਾਰ, ਮਜ਼ਦੂਰ ਭੱਜ ਗਏ ਸਨ ਅਤੇ ਤੇਜੂ ਦੁੱਧ ਦੇ ਭਰੇ ਹੋਏ ਡੱਬੇ ਲਈ ਘਰ ਪੁੱਜਣ ਦੀ ਕਾਹਲੀ 'ਚ ਨੱਸਿਆ ਜਾ ਰਿਹਾ ਸੀ।

ਉਹ ਸਾਈਕਲ ਦੇ ਅਗਲੇ ਡੰਡੇ 'ਤੇ ਬੈਠ ਗਿਆ ਅਤੇ ਰੋਮੀ ਮੁੜ ਸਾਈਕਲ ਚਲਾਉਂਦਾ ਹੋਇਆ ਅੱਗੇ ਵਧਣ ਲੱਗਾ। ਉਹ ਦੋਸਤਾਂ ਨੂੰ ਡੰਡੇ 'ਤੇ ਬਿਠਾ ਕੇ ਲਿਜਾਣ ਦਾ ਆਦੀ ਸੀ।

"ਆਪਣੇ ਦੁੱਧ ਦੇ ਡੱਬਿਆਂ ਨੂੰ ਵਜਾਉਂਦਾ ਰਹੁ।" ਰੋਮੀ ਨੇ ਆਖਿਆ। ਇਸ ਨਾਲ ਜਾਨਵਰਾਂ ਨੂੰ ਪਤਾ ਲੱਗਦਾ ਜਾਵੇਗਾ ਕਿ ਅਸੀਂ ਆ ਰਹੇ ਹਾਂ। ਮੇਰੀ ਘੰਟੀ ਦੀ ਆਵਾਜ਼ ਬਹੁਤੀ ਤੇਜ਼ ਨਹੀਂ। ਮੈਂ ਆਪਣੀ ਸਾਈਕਲ ਨੂੰ



ਭੋਂਪੂ ਲੁਆ ਰਿਹਾ ਹਾਂ !"

"ਮੈਨੂੰ ਉੱਕਾ ਪਤਾ ਨਹੀਂ ਸੀ ਕਿ ਜੰਗਲ ਵਿਚ ਏਨੇ ਸਾਰੇ ਜਾਨਵਰ ਹਨ," ਤੇਜੂ ਨੇ ਆਖਿਆ। "ਮੈਂ ਸੜਕ ਦੇ ਐਨ ਵਿਚਾਲੇ ਇੱਕ ਅਜਗਰ ਦੇਖਿਆ ਸੀ। ਉਹ ਪੂਰੀ ਸੜਕ ਦੇ ਆਰ-ਪਾਰ ਪਸਰਿਆ ਹੋਇਆ ਸੀ।"

"ਫਿਰ ਤੂੰ ਕੀ ਕੀਤਾ ?"

"ਮੈਂ ਉਵੇਂ ਹੀ ਦੌੜਦਾ ਰਿਹਾ ਅਤੇ ਉਸ ਦੇ ਉੱਪਰ ਦੀ ਛਾਲ ਮਾਰ ਕੇ ਨਿਕਲ ਆਇਆ।

ਤੇਜੂ ਬੋਲਦਾ ਗਿਆ, ਬੋਲਦਾ ਗਿਆ, ਪਰ ਰੋਮੀ ਦਾ ਧਿਆਨ ਅੱਗ ਵਲ ਲੱਗਾ ਹੋਇਆ ਸੀ ਜੋ ਹੁਣ ਕਾਫ਼ੀ ਨੇੜੇ ਆ ਗਈ ਸੀ। ਸੁੱਕੇ ਘਾਹ

ਚੋਂ ਭਾਂਬੜ ਉੱਠ-ਉੱਠ ਕੇ ਰੁੱਖਾਂ ਦੇ ਤਣਿਆਂ ਅਤੇ ਟਾਹਣੇ-ਟਹਿਣੀਆਂ ਤੱਕ ਫੈਲਦੇ ਜਾ ਰਹੇ ਸਨ। ਧੂੰਆਂ ਵਲ ਖਾਂਦਾ ਹੋਇਆ ਜੰਗਲ ਦੇ ਉੱਪਰ ਉੱਠ ਰਿਹਾ ਸੀ। ਰੋਮੀ ਦੀਆਂ ਅੱਖਾਂ ਵਿਚ ਰੜਕ ਪੈ ਰਹੀ ਸੀ ਅਤੇ ਉਸ ਨੂੰ ਮਹਿਸੂਸ ਹੋ ਰਿਹਾ ਸੀ, ਜਿਵੇਂ ਉਸ ਦੇ ਵਾਲ ਤੇ ਭਰਵੱਟੇ ਝੁਲਸ ਰਹੇ ਹੋਣ। ਉਹ ਆਪਣੇ ਆਪ ਨੂੰ ਥੱਕਿਆ-ਥੱਕਿਆ ਅਨੁਭਵ ਕਰ ਰਿਹਾ ਸੀ, ਪਰ ਹੁਣ ਉਹ ਰੁਕ ਨਹੀਂ ਸੀ ਸਕਦਾ। ਉਹਨੇ ਅੱਗ ਦੇ ਘੇਰੇ ਤੋਂ ਬਾਹਰ ਨਿਕਲਣਾ ਸੀ। ਦਸ-ਪੰਦਰਾਂ ਮਿੰਟ ਹੋਰ ਲਗਾਤਾਰ ਟਿਕ ਕੇ ਸਾਈਕਲ ਚਲਾਉਣ ਨਾਲ ਉਹ ਲੱਕੜੀ ਦੇ ਇੱਕ ਛੋਟੇ ਜਿਹੇ ਪੁਲ ਤੱਕ ਪਹੁੰਚ ਜਾਣਗੇ, ਜੋ ਉਸ ਛੋਟੇ ਜਿਹੇ ਦਰਿਆ 'ਤੇ ਬਣਿਆ ਹੋਇਆ ਸੀ, ਜੋ ਜੰਗਲ ਅਤੇ ਗੰਨੇ ਦੇ ਖੇਤਾਂ ਨੂੰ ਵੱਖ ਕਰਦਾ ਸੀ।

ਦਰਿਆ ਪਾਰ ਪੁੱਜ ਜਾਣ 'ਤੇ, ਉਹ ਸੁਰੱਖਿਅਤ ਹੋ ਜਾਣਗੇ। ਦਰਿਆ ਦੇ ਦੂਸਰੇ ਪਾਸੇ, ਅੱਗ ਉਹਨਾਂ ਨੂੰ ਛੋਹ ਵੀ ਨਹੀਂ ਸਕੇਗੀ ਕਿਉਂਕਿ ਦਰਿਆ ਦੇ ਕਿਨਾਰੇ 'ਤੇ ਜੰਗਲ ਖ਼ਤਮ ਹੋ ਜਾਂਦਾ ਹੈ। ਪਰ ਕੀ ਉਹ ਸਮੇਂ 'ਤੇ ਦਰਿਆ ਤੱਕ ਪਹੁੰਚ ਸਕਣਗੇ ?



# 4

'ਟੁਣਕ-ਟੁਣ, ਟੁਣਕ-ਟੁਣ, ਟੁਣਕ-ਟੁਣਕ' ਤੇਜੂ ਦੇ ਦੁੱਧ ਵਾਲੇ ਡੱਬੇ ਵੱਜ ਰਹੇ ਸਨ। ਅਤੇ ਅੱਗ ਦੀ ਤਿੜਤਿੜਾਹਟ-ਕਿੜਕਿੜਾਹਟ ਵੀ ਉੱਚੀ, ਹੋਰ ਉੱਚੀ ਹੁੰਦੀ ਜਾ ਰਹੀ ਸੀ।

ਸਿੰਬਲ ਦੇ ਇੱਕ ਉੱਚੇ ਸਾਰੇ ਰੁੱਖ ਨੂੰ, ਜਿਸ ਦੇ ਟਾਹਣੇ-ਟਹਿਣੀਆਂ ਸੜਕ ਦੇ ਆਰ-ਪਾਰ ਪਸਰੀਆਂ ਹੋਈਆਂ ਸਨ, ਅੱਗ ਲੱਗ ਗਈ ਸੀ। ਉਹ ਲਗਭਗ ਉਸ ਦੇ ਹੇਠਾਂ ਸਨ, ਜਦ ਜ਼ੋਰ ਦਾ ਇੱਕ ਧਮਾਕਾ ਹੋਇਆ ਅਤੇ ਉਸ ਦੀ ਇੱਕ ਜਲਦੀ ਹੋਈ ਟਾਹਣੀ, ਕੁਝ ਕੁ ਗਜ਼ ਦੀ ਦੂਰੀ 'ਤੇ ਉਹਨਾਂ ਦੇ ਅੱਗੇ ਜ਼ਮੀਨ 'ਤੇ ਆ ਡਿਗੀ।

ਮੁੰਡਿਆਂ ਨੂੰ ਸਾਈਕਲ ਤੋਂ ਉੱਤਰ ਜਾਣਾ ਪਿਆ ਅਤੇ ਸੜਕ ਛੱਡ ਕੇ, ਖੱਬੇ ਪਾਸੇ ਦੀਆਂ ਕੰਡਿਆਲੀਆਂ ਝਾੜੀਆਂ ਵਿਚ ਫਸਦੇ-ਫਸਾਉਂਦੇ ਅੱਗੇ ਲੰਘਣ 'ਤੇ ਮਜਬੂਰ ਹੋਣਾ ਪਿਆ। ਸਾਈਕਲ ਨੂੰ ਖਿੱਚਦੇ-ਧੱਕਦੇ ਉਹ ਸੜ ਰਹੇ ਰੁੱਖਾਂ ਤੋਂ ਥੋੜ੍ਹਾ-ਕੁ ਅੱਗੇ ਜਾ ਕੇ, ਮੁੜ ਸੜਕ 'ਤੇ ਵਾਪਸ ਆ ਗਏ।

"ਅਸੀਂ ਸਮੇਂ 'ਤੇ ਜੰਗਲ 'ਚੋਂ ਬਾਹਰ ਨਹੀਂ ਨਿਕਲ ਸਕਾਂਗੇ," ਤੇਜੂ ਨੇ ਮੁੜ ਡੰਡੇ 'ਤੇ ਬੈਠਦਿਆਂ ਨਿਰਾਸ਼ਾ ਨਾਲ ਆਖਿਆ।

"ਨਹੀਂ, ਅਜਿਹੀ ਕੋਈ ਗੱਲ ਨਹੀਂ। ਅਸੀਂ ਨਿਕਲ ਜਾਵਾਂਗੇ," ਆਪਣੀ ਪੂਰੀ ਤਾਕਤ ਨਾਲ ਪੈਡਲ ਮਾਰਦਿਆਂ ਰੋਮੀ ਨੇ ਆਖਿਆ। "ਅੱਗ ਅਜੇ ਸੜਕ ਦੇ ਪਾਰ ਨਹੀਂ ਪਹੁੰਚੀ।"

ਜਦ ਅਜੇ ਉਹ ਇਹ ਆਖ ਹੀ ਰਿਹਾ ਸੀ ਕਿ ਉਹਨੇ ਖੱਬੇ ਪਾਸੇ, ਘਾਹ 'ਚੋਂ ਇੱਕ ਛੋਟੀ ਜਿਹੀ ਲਾਟ ਉੱਠਦੀ-ਉੱਭਰਦੀ ਦੇਖੀ। ਹੁਣ ਹੋਰ ਚੰਗਿਆੜਿਆਂ ਅਤੇ ਬਲਦੇ ਹੋਏ ਪੱਤਿਆਂ ਦੇ ਉਡ ਕੇ ਸੜਕ ਦੇ ਪਾਰ ਪੁੱਜਣ ਅਤੇ ਦੂਸਰੇ ਪਾਸੇ ਦੇ ਘਾਹ ਨੂੰ ਅੱਗ ਲਾ ਦੇਣ 'ਚ ਬਹੁਤਾ ਚਿਰ ਨਹੀਂ ਲੱਗੇਗਾ।

"ਅਹੁ ਦੇਖ !" ਸਾਈਕਲ ਨੂੰ ਅਚਨਚੇਤ ਹੀ ਰੋਕ ਕੇ ਰੋਮੀ ਚੀਕਿਆ।

"ਹੁਣ ਕੀ ਹੋਇਆ ?" ਤੇਜੂ ਨੇ ਆਪਣੀਆਂ ਰੜਕਦੀਆਂ ਅੱਖਾਂ ਮਲਦਿਆਂ ਪੁੱਛਿਆ। ਅਤੇ ਫਿਰ ਉਹਨੇ ਧੂੰਏਂ ਵਿਚੋਂ ਦੀ ਤੱਕਿਆ ਕਿ ਉਹਨਾਂ ਨੂੰ ਕਿਸ ਚੀਜ਼ ਨੇ ਅੱਗੇ ਜਾਣ ਤੋਂ ਰੋਕਿਆ ਸੀ।

ਸੜਕ ਦੇ ਐਨ ਵਿਚਕਾਰ ਇੱਕ ਹਾਥੀ ਖੜਾ ਸੀ।

ਤੇਜੂ ਸਾਈਕਲ ਦੇ ਡੰਡੇ ਤੋਂ ਤਿਲ੍ਹਕ ਗਿਆ। ਉਸ ਦੇ ਡੱਬੇ ਧਰਤੀ 'ਤੇ ਡਿਗ ਕੇ ਰਿੜ੍ਹਨ ਲੱਗ ਪਏ ਅਤੇ ਉਹਨਾਂ ਦੇ ਢੱਕਣ ਖੁੱਲ੍ਹ ਜਾਣ ਨਾਲ, ਉਹਨਾਂ ਵਿਚਲਾ ਦੁੱਧ ਡੁੱਲ੍ਹ ਗਿਆ।

ਹਾਥੀ ਚਾਲ੍ਹੀ ਕੁ ਫ਼ੁੱਟ ਦੀ ਦੂਰੀ 'ਤੇ ਸੀ। ਉਹ ਬੇਚੈਨੀ ਨਾਲ ਏਧਰ-ਓਧਰ ਹਿੱਲ ਰਿਹਾ ਸੀ। ਜਿਉਂ ਹੀ ਉਹ ਆਪਣਾ ਸਿਰ ਏਧਰੋਂ ਓਧਰ ਘੁਮਾਉਂਦਾ, ਉਸ ਦੇ ਵੱਡੇ ਵੱਡੇ ਕੰਨ ਫੜਫੜ ਕਰਦੇ। ਉਹ ਡੌਰ-ਭੌਰ ਸੋਚ ਰਿਹਾ ਸੀ ਕਿ ਕਿਸ ਪਾਸੇ ਨੂੰ ਜਾਵੇ।

ਦੂਰ ਖੱਬੇ ਪਾਸਿਉਂ, ਜਿਥੇ ਜੰਗਲ ਅਜੇ ਤੱਕ ਅੱਗ ਤੋਂ ਬਚਿਆ ਹੋਇਆ ਸੀ, ਹਾਥੀਆਂ ਦਾ ਇੱਕ ਝੁੰਡ ਦਰਿਆ ਵਲ ਵਧ ਰਿਹਾ ਸੀ। ਝੁੰਡ ਦੇ ਆਗੂ ਹਾਥੀ ਨੇ ਆਪਣਾ ਸੁੰਡ ਉੱਪਰ ਚੁੱਕਿਆ ਅਤੇ ਜ਼ੋਰ-ਜ਼ੋਰ ਦੀ ਚੰਘਾੜਿਆ। ਉਸ ਦੀ ਚੰਘਾੜ ਸੁਣ ਕੇ, ਸੜਕ 'ਚ ਖੜੇ ਹਾਥੀ ਨੇ ਵੀ ਆਪਣਾ ਸੁੰਡ ਉੱਪਰ ਚੁੱਕਿਆ ਅਤੇ ਚੰਘਾੜ ਕੇ, ਆਗੂ-ਹਾਥੀ ਦੀ ਚੰਘਾੜ ਦਾ ਉੱਤਰ ਦਿੱਤਾ। ਫਿਰ ਉਹ ਝੂਮਦਾ-ਝਾਮਦਾ ਜੰਗਲ ਵਿਚ ਜਾ ਵੜਿਆ ਅਤੇ ਉਸ ਪਾਸੇ ਚਲਾ ਗਿਆ ਜਿਸ ਪਾਸੇ ਹਾਥੀਆਂ ਦਾ ਉਹ ਝੁੰਡ ਜਾ ਰਿਹਾ ਸੀ। ਇਸ ਤਰ੍ਹਾਂ ਉਹਨੇ ਰਸਤਾ ਸਾਫ਼ ਕਰ ਦਿੱਤਾ।

"ਆ ਜਾ ਤੇਜੂ, ਬੈਠ ਜਾ।" ਰੋਮੀ ਨੇ ਆਖਿਆ, "ਅਸੀਂ ਏਥੇ ਬਹੁਤ ਚਿਰ ਤੱਕ ਨਹੀਂ ਰੁਕ ਸਕਦੇ।"



# 5

ਤੇਜੂ ਆਪਣੇ ਦੁੱਧ ਦੇ ਡੱਬਿਆਂ ਨੂੰ ਭੁੱਲ-ਭੁਲਾ ਕੇ, ਸਾਈਕਲ ਦੇ ਡੰਡੇ 'ਤੇ ਜਾ ਬੈਠਾ। ਰੋਮੀ ਰਫ਼ਤਾਰ ਤੇਜ਼ ਕਰਨ ਲਈ, ਕੁਝ ਦੂਰੀ ਤੱਕ ਸਾਈਕਲ ਦੇ ਨਾਲ-ਨਾਲ ਦੌੜਦਾ ਰਿਹਾ ਅਤੇ ਫਿਰ ਛੇਤੀ ਨਾਲ ਪਲਾਕੀ ਮਾਰ ਕੇ ਉਸ ਉੱਪਰ ਬੈਠ ਗਿਆ। ਜਿੱਥੋਂ ਤਕ ਹੋ ਸਕਿਆ, ਉਹ ਸੜਕ ਦੇ ਖੱਬੇ ਪਾਸੇ ਹੀ ਚੱਲਦਾ ਰਿਹਾ, ਭਾਂਬੜਾਂ, ਤਿੜਤਿੜਾਹਟ, ਧੂੰਏਂ ਅਤੇ ਝੁਲਸਾਉਣ ਵਾਲੇ ਸੇਕ ਤੋਂ ਅਣਭਿੱਜ, ਬੇਧਿਆਨ ਰਹਿਣ ਦੀ ਕੋਸ਼ਿਸ਼ ਕਰਦਾ ਹੋਇਆ।

ਜਾਪਦਾ ਸੀ ਕਿ ਉਹ ਸਾਰੇ ਜਾਨਵਰ, ਜੋ ਅੱਗ ਤੋਂ ਬਚ ਕੇ ਨਿਕਲ ਸਕਦੇ ਸਨ, ਨਿਕਲ ਚੁੱਕੇ ਸਨ ਅਤੇ ਜਾਨਵਰਾਂ ਦੇ ਸੜਕ ਪਾਰ ਕਰਨ ਦਾ ਸਿਲਸਿਲਾ ਹੁਣ ਖ਼ਤਮ ਹੋ ਚੁੱਕਾ ਸੀ।

"ਹੁਣ ਅਸੀਂ ਦੋਬਾਰਾ ਨਹੀਂ ਰੁਕਾਂਗੇ, "ਰੋਮੀ ਨੇ ਦੰਦ ਕਰੀਚਦਿਆਂ ਆਖਿਆ। "ਹਾਥੀ ਲਈ ਵੀ ਨਹੀਂ !"

"ਅਸੀਂ ਲਗਭਗ ਪਹੁੰਚ ਹੀ ਗਏ ਹਾਂ !" ਤੇਜੂ ਨੇ ਆਖਿਆ। ਉਸ ਵਿਚ ਫਿਰ ਫੁਰਤੀ ਆ ਗਈ ਜਾਪਦੀ ਸੀ।

ਤਪਸ਼ ਅਤੇ ਧੂੰਏਂ ਨਾਲ ਬੇਹਾਲ ਹੋਇਆ ਇੱਕ ਗਿੱਦੜ ਰਾਹ ਦੇ ਵਿਚਾਲੇ ਪਿਆ ਸੀ, ਮੋਇਆ ਜਾਂ ਬੇਹੋਸ਼। ਰੋਮੀ ਰੁਕਿਆ ਨਾ। ਉਹਨੇ ਗਿੱਦੜ ਦੇ ਕੋਲੋਂ ਦੀ ਸਾਈਕਲ ਘੁਮਾ ਕੇ, ਅੱਗੇ ਕੱਢ ਲਈ। ਫਿਰ ਉਹਨੇ ਆਖ਼ਰੀ ਯਤਨ 'ਚ ਆਪਣਾ ਪੂਰਾ ਜ਼ੋਰ ਲਾ ਦਿੱਤਾ।

ਉਹਨੇ ਆਖ਼ਰੀ ਸੌ ਕੁ ਗਜ਼ ਦਾ ਫ਼ਾਸਲਾ ਬਹੁਤ ਹੀ ਤੇਜ਼ ਰਫ਼ਤਾਰ ਨਾਲ ਤੈਅ ਕੀਤਾ, ਅਤੇ ਤਦ ਉਹ ਜੰਗਲ ਤੋਂ ਬਾਹਰ ਪੁੱਜ ਗਏ। ਦਰਿਆ ਵਲ ਜਾਂਦੀ ਢਲਵਾਨ ਵਾਲੀ ਸੜਕ 'ਤੇ ਸਾਈਕਲ ਬੜੀ ਸੌਖ ਨਾਲ ਆਪਣੇ ਆਪ ਹੀ ਚਲਦੀ ਜਾ ਰਹੀ ਸੀ।

"ਤੱਕ !" ਤੇਜੂ ਉੱਚੀ ਜਿਹੀ ਚਿੱਲਾਇਆ। "ਪੁਲ ਨੂੰ ਅੱਗ ਲੱਗ ਗਈ ਹੈ !"

ਬਲਦੇ ਹੋਏ ਚਿੰਗਿਆੜੇ-ਅੰਗਿਆਰੇ ਉਡ ਕੇ ਲੱਕੜੀ ਦੇ ਛੋਟੇ-ਜਿਹੇ ਪੁਲ ਉੱਤੇ ਡਿੱਗੇ ਸਨ ਅਤੇ ਸੁੱਕੀ ਹੋਈ ਪੁਰਾਣੀ ਲੱਕੜ ਨੇ ਤੁਰਤ ਅੱਗ

ਫੜ ਲਈ ਸੀ। ਹੁਣ ਉਹ ਲਟ-ਲਟ ਕਰਕੇ ਬਲ ਰਹੀ ਸੀ।

ਰੋਮੀ ਜੱਕੋ-ਤੱਕੇ ਵਿਚ ਨਾ ਪਿਆ। ਉਹਨੇ ਸੜਕ ਛੱਡ ਕੇ, ਸਾਈਕਲ ਰੇਤ ਅਤੇ ਕੰਕਰਾਂ 'ਤੇ ਚਲਾਉਣੀ ਸ਼ੁਰੂ ਕਰ ਦਿੱਤੀ। ਅਤੇ ਫਿਰ ਉਹ ਤੇਜ਼ੀ ਨਾਲ ਦਰਿਆ ਦੇ ਤਟ ਤੋਂ ਹੇਠਾਂ ਉੱਤਰੇ ਅਤੇ ਪਾਣੀ ਦੇ ਅੰਦਰ ਜਾ ਪਹੁੰਚੇ।

ਅਗਲੇ ਹੀ ਛਿਣ ਉਹ ਹਨੇਰੇ ਵਿਚ ਇੱਕ ਦੂਸਰੇ ਨੂੰ ਲੱਭਣ ਦੀ ਕੋਸ਼ਿਸ਼ ਕਰਦਿਆਂ, ਦਰਿਆ ਦੇ ਪਾਣੀ ਵਿਚ ਏਧਰ-ਓਧਰ ਛਪਲ-ਛਪਲ ਕਰ ਰਹੇ ਸਨ।

"ਬਚਾਓ ! ਬਚਾਓ !" ਤੇਜੂ ਨੇ ਉੱਚੀ ਸਾਰੀ ਚੀਕ ਮਾਰੀ। "ਮੈਂ ਡੁੱਬ ਰਿਹਾ ਹਾਂ।"



# 6

"ਪਾਗਲ ਨਾ ਬਣ," ਰੋਮੀ ਬੋਲਿਆ। "ਪਾਣੀ ਬਹੁਤਾ ਡੂੰਘਾ ਨਹੀਂ—ਗੋਡਿਆਂ ਤੱਕ ਹੀ ਹੈ। ਏਥੇ ਆ ਜਾ ਅਤੇ ਮੇਰਾ ਹੱਥ ਘੁੱਟ ਕੇ ਫੜ ਲੈ।"

ਤੇਜੂ ਪਾਣੀ ਵਿਚ ਛਪ-ਛਪ ਕਰਦਾ ਆਇਆ ਅਤੇ ਰੋਮੀ ਦੇ ਲੱਕ ਦੀ ਪੇਟੀ ਘੁੱਟ ਕੇ ਫੜ ਲਈ।

"ਪਾਣੀ ਬਹੁਤ ਠੰਢਾ ਹੈ," ਉਹਨੇ ਆਖਿਆ। ਉਸ ਦਾ ਦੰਦੋੜਿੱਕਾ ਵੱਜ ਰਿਹਾ ਸੀ।

"ਕੀ ਤੂੰ ਵਾਪਸ ਜਾਣਾ ਚਾਹੁੰਦਾ ਏਂ ਅਤੇ ਅੱਗ ਸੇਕ ਕੇ ਆਪਣੇ ਆਪ ਨੂੰ ਗਰਮਾਉਣਾ ਚਾਹੁੰਦਾ ਏਂ ?" ਰੋਮੀ ਨੇ ਪੁੱਛਿਆ। "ਕੁਝ ਲੋਕਾਂ ਨੂੰ ਕਦੀ ਵੀ ਸੰਤੋਖ ਨਹੀਂ ਹੁੰਦਾ। ਚਲ ਆ, ਸਾਈਕਲ ਚੁੱਕਣ 'ਚ ਮੇਰੀ ਮਦਦ ਕਰ। ਉਹ ਠੀਕ ਏਥੇ ਥੱਲੇ ਪਈ ਹੈ, ਜਿੱਥੇ ਅਸੀਂ ਖੜੇ ਹਾਂ।"

ਦੋਹਾਂ ਨੇ ਮਿਲ ਕੇ ਸਾਈਕਲ ਪਾਣੀ 'ਚੋਂ ਬਾਹਰ ਕੱਢੀ ਅਤੇ ਸਿੱਧੀ ਖੜੀ ਕਰ ਦਿੱਤੀ।

"ਹੁਣ, ਇਸ 'ਤੇ ਬੈਠ ਜਾ," ਰੋਮੀ ਨੇ ਆਖਿਆ। ਮੈਂ ਇਸ ਨੂੰ ਧੱਕ ਕੇ, ਤੈਨੂੰ ਦਰਿਆ ਪਾਰ ਕਰਾ ਦਿਆਂਗਾ।"

"ਅਸੀਂ ਰੁੜ੍ਹ ਜਾਵਾਂਗੇ," ਤੇਜੂ ਨੇ ਆਖਿਆ।

"ਨਹੀਂ, ਅਸੀਂ ਨਹੀਂ ਰੁੜ੍ਹਾਂਗੇ। ਇਸ ਮੌਸਮ 'ਚ ਦਰਿਆ 'ਚ ਪਾਣੀ ਜ਼ਿਆਦਾ ਨਹੀਂ ਹੁੰਦਾ। ਪਰ ਦਰਿਆ ਦੇ ਵਿਚਕਾਰ ਪਾਣੀ ਦਾ ਰੋੜ੍ਹ ਕਾਫ਼ੀ ਤੇਜ਼ ਜਾਪਦਾ ਹੈ, ਇਸ ਲਈ ਆਰਾਮ ਨਾਲ ਬੈਠਣਾ। ਠੀਕ ਹੈ ਨਾ ?"

"ਠੀਕ ਹੈ," ਘਬਰਾਈ ਹੋਈ ਆਵਾਜ਼ ਵਿਚ ਤੇਜੂ ਨੇ ਆਖਿਆ। ਰੋਮੀ ਨੇ ਸਾਈਕਲ ਨੂੰ ਦਰਿਆ ਦੇ ਪਾਰ ਲਿਜਾਣਾ ਸ਼ੁਰੂ ਕੀਤਾ। ਉਸ ਦਾ ਇੱਕ ਹੱਥ ਕਾਠੀ ਉੱਤੇ ਸੀ ਅਤੇ ਦੂਸਰਾ ਹੈਂਡਲ ਦੇ ਡੰਡੇ 'ਤੇ। ਗਰਮੀਆਂ ਦੇ ਅੱਧ ਵਿਚ ਦਰਿਆ ਪੇਤਲਾ ਅਤੇ ਸੁਸਤ ਸੀ। ਫਿਰ ਵੀ ਮੱਧ ਵਿਚ ਪਾਣੀ ਦਾ ਵੇਗ ਕਾਫ਼ੀ ਤੇਜ਼ ਸੀ। ਪਰ ਬਲ ਰਹੇ ਜੰਗਲ 'ਚੋਂ ਸੁਰੱਖਿਅਤ ਬਾਹਰ ਨਿਕਲ ਆਉਣ ਤੋਂ ਬਾਅਦ, ਰੋਮੀ ਇਸ ਛੋਟੇ ਜਿਹੇ ਦਰਿਆ ਤੋਂ ਹਾਰ ਮੰਨਣ ਲਈ ਉੱਕਾ ਤਿਆਰ ਨਹੀਂ ਸੀ।

ਉਹਨੇ ਇੱਕ ਝਟਕੇ ਨਾਲ ਆਪਣੀ ਜੁੱਤੀ ਲਾਹ ਦਿੱਤੀ; ਇਹ ਜਾਣਦਿਆਂ ਵੀ ਕਿ ਉਹ ਗੁਆਚ ਸਕਦੀ ਹੈ। ਫਿਰ ਦਰਿਆ ਦੇ ਤਲ 'ਤੇ ਪਏ ਨਰਮ-ਕੂਲੇ ਪੱਥਰਾਂ-ਗੀਟਿਆਂ 'ਤੇ ਆਪਣੇ ਪੰਜੇ ਪੱਕੀ ਤਰ੍ਹਾਂ ਟਿਕਾ-ਟਿਕਾ ਕੇ, ਉਹ ਅੱਗੇ ਵਧਣ ਲੱਗਾ। ਉਹ ਸਾਰਾ ਧਿਆਨ, ਆਪਣਾ ਸੰਤੁਲਨ ਬਣਾਈ ਰੱਖਣ ਅਤੇ ਸਾਈਕਲ ਤੇ ਤੇਜੂ ਨੂੰ ਦਰਿਆਉਂ ਪਾਰ ਲਿਜਾਣ 'ਤੇ ਲਾ ਰਿਹਾ ਸੀ। ਦਰਿਆ ਦੇ ਵਿਚਕਾਰ ਪਾਣੀ ਉਸ ਦੇ ਲੱਕ-ਲੱਕ ਤਕ ਪਹੁੰਚ ਰਿਹਾ ਸੀ। ਏਥੇ ਤੇਜੂ ਲਈ ਪਾਣੀ ਦਾ ਰੋੜ੍ਹ ਬਹੁਤ ਤੇਜ਼ ਹੁੰਦਾ। ਪਰ ਜਦ ਉਹ ਪੇਤਲੀ ਥਾਂ 'ਤੇ ਪੁਜੇ, ਤਾਂ ਤੇਜੂ ਹੇਠਾਂ ਉੱਤਰ ਗਿਆ ਅਤੇ ਸਾਈਕਲ ਨੂੰ ਧੱਕਾ ਲਾਉਣ 'ਚ, ਰੋਮੀ ਦੀ ਮਦਦ ਕਰਨ ਲੱਗਾ।

ਉਹ ਦਰਿਆ ਦੇ ਦੂਸਰੇ ਕੰਢੇ 'ਤੇ ਪਹੁੰਚ ਗਏ ਅਤੇ ਨਿਢਾਲ ਹੋ ਕੇ ਘਾਹ ਤੇ ਢਹਿ ਪਏ।

"ਹੁਣ ਅਸੀਂ ਆਰਾਮ ਕਰ ਸਕਦੇ ਹਾਂ," ਰੋਮੀ ਨੇ ਆਖਿਆ। "ਪਰ ਸਾਰੀ ਰਾਤ ਨਹੀਂ ... ਮੇਰੇ ਪਾਸ ਪਿਤਾ ਜੀ ਨੂੰ ਦੇਣ ਲਈ ਇੱਕ ਦਵਾਈ ਹੈ।" ਉਹਨੇ ਆਪਣੀ ਜੇਬ ਨੂੰ ਟੋਹਿਆ ਅਤੇ ਤੱਕਿਆ ਕਿ ਪੁੜੀ ਵਿਚ ਰੱਖੀਆਂ ਗੋਲੀਆਂ ਪਾਣੀ 'ਚ ਭਿੱਜ ਕੇ ਗਿੱਲਾ ਚੂਰਾ-ਜਿਹਾ ਹੋ ਗਈਆਂ ਹਨ। "ਚਲੋ, ਕੋਈ ਗੱਲ ਨਹੀਂ। ਪਿਤਾ ਜੀ ਨੇ ਇਹ ਗੋਲੀਆਂ ਪਾਣੀ ਨਾਲ ਹੀ ਲੈਣੀਆਂ ਹਨ।" ਉਹਨੇ ਆਖਿਆ।

ਉਹਨਾਂ ਅੱਗ ਨੂੰ ਧਿਆਨ ਨਾਲ ਦੇਖਿਆ, ਜੋ ਜੰਗਲ ਵਿਚ ਅੱਗੇ ਤੋਂ ਅੱਗੇ ਫੈਲਦੀ ਜਾ ਰਹੀ ਸੀ। ਉਹ ਉਸ ਸੜਕ ਦੇ ਪਾਰ ਪਹੁੰਚ ਚੁੱਕੀ ਸੀ, ਜਿਸ ਉੱਪਰ ਦੀ ਹੋ ਕੇ ਉਹ ਆਏ ਸਨ। ਆਕਾਸ਼ ਲਾਲ-ਸੂਹਾ ਸੀ ਅਤੇ ਦਰਿਆ ਦੇ ਪਾਣੀ ਵਿਚ ਉਸ ਦਾ ਪ੍ਰਤਿਬਿੰਬ ਝਿਲਮਿਲ ਝਿਲਮਿਲ ਕਰ ਰਿਹਾ ਸੀ।

ਬਹੁਤ ਸਾਰੇ ਹਾਥੀ ਏਧਰ-ਓਧਰ ਭੌਂਦੇ-ਭਟਕਦੇ ਦਰਿਆ ਵਿਚ ਆ ਵੜੇ ਸਨ। ਉਹ ਆਪਣੇ ਸੁੰਡਾਂ ਨਾਲ ਇਕ ਦੂਸਰੇ 'ਤੇ ਪਾਣੀ ਦੀ ਵਾਛੜ ਕਰਕੇ, ਚੈਨ ਮਹਿਸੂਸ ਕਰ ਰਹੇ ਸਨ। ਹੋਰ ਅੱਗੇ ਜਾ ਕੇ ਉਹਨਾਂ ਦਰਿਆ ਵਿਚ ਹਿਰਨ ਅਤੇ ਹੋਰ ਜਾਨਵਰ ਵੀ ਦੇਖੇ।

ਰੋਮੀ ਅਤੇ ਤੇਜੂ ਨੇ ਅੱਗ ਦੀ ਲੋਅ ਵਿਚ ਇੱਕ ਦੂਸਰੇ ਵਲ ਤੱਕਿਆ। ਉਹ ਪਹਿਲਾਂ ਇੱਕ ਦੂਸਰੇ ਨੂੰ ਬਹੁਤੀ ਚੰਗੀ ਤਰ੍ਹਾਂ ਨਹੀਂ ਸਨ ਜਾਣਦੇ। ਪਰ ਹੁਣ ਉਹਨਾਂ ਨੂੰ ਲੱਗ ਰਿਹਾ ਸੀ, ਜਿਵੇਂ ਉਹ ਵਰ੍ਹਿਆਂ-ਪੁਰਾਣੇ ਦੋਸਤ ਹੋਣ।

"ਤੂੰ ਕੀ ਸੋਚ ਰਿਹਾ ਏਂ ?" ਤੇਜੂ ਨੇ ਪੁੱਛਿਆ।

"ਮੈਂ ਸੋਚ ਰਿਹਾ ਹਾਂ," ਰੋਮੀ ਨੇ ਆਖਿਆ, "ਕਿ ਜੇ ਇੱਕ ਦੋ ਦਿਨ 'ਚ ਅੱਗ ਬੁਝ ਵੀ ਜਾਵੇ, ਤਾਂ ਵੀ ਪੁਲ ਦੀ ਮੁਰੰਮਤ ਵਿਚ ਕਾਫ਼ੀ ਵਕਤ ਲੱਗ ਜਾਵੇਗਾ। ਇਸ

ਲਈ ਮੈਂ ਸੋਚਦਾ ਹਾਂ ਕਿ ਸਕੂਲੋਂ ਮਜ਼ੇਦਾਰ ਲੰਮੀ ਛੁੱਟੀ ਮਿਲ ਜਾਵੇਗੀ !'

"ਪਰ ਤੂੰ ਤਾਂ ਪੈਦਲ ਵੀ ਦਰਿਆ ਪਾਰ ਕਰ ਸਕਦਾ ਏਂ," ਤੇਜੂ ਬੋਲਿਆ। "ਹੁਣੇ ਹੀ ਤਾਂ ਪਾਰ ਕੀਤਾ ਹੈ ਤੂੰ।"

"ਅਸੰਭਵ," ਰੋਮੀ ਨੇ ਆਖਿਆ। "ਇਸ ਦਾ ਵਹਿਣ ਬਹੁਤ ਤੇਜ਼ ਹੈ।"

ਨੈਸ਼ਨਲ ਪ੍ਰੈੱਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ, ਦਿੱਲੀ-6 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਸ਼ਗੁਨ ਆਫ਼ਸੈਟ, ਬੀ-54 ਨਾਰਾਇਣਾ, ਫ਼ੇਜ਼-II ਦਿੱਲੀ ਤੋਂ ਛਪੀ।